**ਲੇਖਕ ਦੀਆਂ ਹੋਰ ਰਚਨਾਵਾਂ :-**

1. ਸਿੱਖ ਇਤਿਹਾਸ ਦੀ ਝਲਕ — 2005
2. ਸੱਚ ਦਾ ਸਾਥੀ — 2009
3. ਚੇਤੇ ਦੀ ਪੈੜ — 2010
4. ਅਖਾਣਾਂ ਦੀ ਖਾਣ ਗੁਰਬਾਣੀ — 2010
5. ਵਹਿਮੀ ਜੀ ਦੀਆਂ ਯਾਦਾਂ — 1998
6. ਗੁਰਬਾਣੀ ਦੀਆਂ ਜੀਵਨ ਜੁਗਤਾਂ — 2012

# ਕਿਸਾਨ ਕਿਰਤਾਂ

## ਸਾਧੂ ਸਿੰਘ ਕਿਸਾਨ



ਆਰਸੀ ਪਬਲਿਸ਼ਰਜ਼

# KISSAN KIRTAA (Religious & Social Poetry)

by
*Sadhu Singh 'Kissan'*
Village Budhi mari,
P.O. Amritsar wada,
Dist, Sirsa, Haryana

Arsee Publishers, Chandnl Chowk, Delhi-110006
Branch Office : 51, Parda Bagh, Darya Ganj, New Delhi-110002



ISBN-978-81-8299-327-3



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ-110006
51, ਪਰਦਾ ਬਾਗ, ਦਰਿਆ ਗੰਜ, ਨਵੀਂ ਦਿੱਲੀ-110002
ਫੋਨ : 23280657, 65966481
E-mail : arseepublishers@rediffmail.com

ਪ੍ਰਿੰਟਰ : ਆਰਸੀ ਪ੍ਰਿੰਟਿਗ ਏਜੰਸੀ, ਚਾਂਦਨੀ ਚੌਕ, ਦਿੱਲੀ-6

ਟਾਈਪਸੈਟਿੰਗ : ਜਨਤਕ ਪ੍ਰੈੱਸ
ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-6
ਫੋਨ : 23281350, 23283518
E-mail : jantakpress@yahoo.com

ਮੁੱਲ : 175/- ਰੁਪਏ

## ਸਮਰਪਣ

*ਆਪਣੇ ਪਿਤਾ ਸੰਤ ਤਰਨ ਸਿੰਘ ਵਹਿਮੀ ਜੀ ਨੂੰ*
*ਸਤਿਕਾਰ ਸਹਿਤ ਭੇਟ*

# ਤਤਕਰਾ

# ਕਿਸਾਨ-ਕਵਿਤਾ ਸਦ ਹੀ ਨਵੀਂ ਨਵੇਲੀ

-ਸੁਵਰਨ ਸਿੰਘ 'ਵਿਰਕ'
(ਕਰੀਵਾਲਾ)

ਸਾਧੂ ਸਿੰਘ ਕਿਸਾਨ ਆਪਣੀ ਉਮਰ ਦੇ ਅੱਠ ਦਹਾਕੇ ਪਾਰ ਕਰ ਚੁੱਕਾ ਹੈ। ਉਸ ਦਾ ਸਾਹਿਤਕ ਸਫਰ ਤਾਂ ਦੇਸ਼ ਦੀ ਅਜ਼ਾਦੀ ਆਉਣ ਤੋਂ ਪਹਿਲੋਂ ਜਾਂ ਥੋੜਾ ਮਗਰੋਂ ਸ਼ੁਰੂ ਹੋ ਚੁੱਕਾ ਸੀ। ਇਉਂ ਹੁਣ ਤੱਕ ਉਹ ਇਕ ਪ੍ਰੋਢ ਸਾਹਿਤਕਾਰ ਦੇ ਰੂਪ ਵਿਚ ਆਪਣੀ ਪਹਿਚਾਣ ਬਣਾ ਚੁੱਕਾ ਹੈ। ਉਸ ਨੇ ਲਿਖਿਆ ਬੇਸ਼ਕ ਥੋੜਾ ਹੈ ਪਰ ਜੋ ਵੀ ਲਿਖਿਆ ਹੈ ਭਾਵਪੂਰਤ ਲਿਖਿਆ ਹੈ। ਹੁਣ ਤੱਕ ਉਸ ਨੇ ਵਾਰਤਕ ਵਿਚ ਕੋਈ ਚਾਰ ਕੁ ਪੁਸਤਕਾਂ ਛਪਵਾਈਆਂ ਹਨ ਜੋ ਉਸਦੇ ਪਰਿਵਾਰਿਕ ਪਿਛੋਕੜ, ਗੁਰਬਾਣੀ ਖੋਜ, ਸਿੱਖ ਇਤਿਹਾਸ ਦੀਆਂ ਬੇ ਤਰਤੀਬੀਆਂ ਨੂੰ ਤਰਤੀਬ ਦੇਣ ਦੇ ਯਤਨ, ਜੀਵਨ ਸਫਰ ਹੰਡਾਈਆਂ ਖੱਟ ਮਿੱਠੀਆ ਯਾਦਾਂ ਨੂੰ ਸ਼ਬਦਾਂ ਦੀ ਲੜੀ ਵਿਚ ਪਰੋਣ ਨਾਲ ਸਬੰਧਿਤ ਹਨ। ਬੜੇ ਠਰ੍ਹੰਮੇ, ਸੰਜਮ ਅਤੇ ਸੁਹਜ ਨਾਲ ਸ਼ਬਦਾਂ ਦੀ ਸੁਚੱਜੀ ਵਰਤੋਂ ਕਰਨ ਵਾਲੇ ਕਿਸਾਨ ਨੇ ਬੇਸ਼ੱਕ ਸਾਹਿਤਕ ਜੀਵਨ ਦਾ ਅਰੰਭ, ਨਾਮਧਾਰੀ ਦਰਬਾਰ ਦੇ ਮੁੱਖ ਬੁਲਾਰੇ, ਸਪਤਾਹਿਕ ਸਤਿਜੁਗ ਵਿਚ ਪ੍ਰਕਾਸ਼ਿਤ ਹੋਣ ਵਾਲੀਆਂ ਅੱਧੀ ਸਦੀ ਤੋਂ ਵੱਧ ਸਮਾਂ ਪਹਿਲਾਂ, ਆਪਣੀਆਂ ਕਵਿਤਾਵਾਂ ਨਾਲ ਅਰੰਭਿਆ ਸੀ ਪ੍ਰੰਤੂ ਉਸ ਦੇ ਪਹਿਲੇ ਕਾਵਿ ਸੰਗ੍ਰਹਿ ਦਾ ਹੁਣ ਪ੍ਰਕਾਸ਼ਿਤ ਹੋਣਾ ਦੱਸਦਾ ਹੈ ਕਿ ਸਾਧੂ ਸਿੰਘ ਕਿਸਾਨ ਦੀ ਉਡੀਕ ਦੀ ਉਮਰ ਕਿੰਨੀ ਲੰਮੀ ਹੋ ਸੱਕਦੀ ਹੈ। ਉਹਨਾਂ ਦੇ ਪਹਿਲੇ ਕਾਵਿ ਸੰਗ੍ਰਹਿ ਨੂੰ ਸ਼ਰੋਤਾ/ਪਾਠਕ ਦੇ ਸਾਂਹਵੇਂ ਪ੍ਰਸਤੁਤ ਕਰਦਿਆਂ ਮੈਂ ਖ਼ੁਦ ਨੂੰ ਵਡਭਾਗਾ ਸਮਝਦਾ ਹਾਂ, ਜਿਸਨੂੰ ਕਿਸਾਨ ਜੋ ਕਿਸੇ ਜਾਣ ਪਹਿਚਾਣ ਦਾ ਮੁਥਾਜ ਨਹੀਂ, ਨੇ ਇਸ ਯੋਗ ਜਾਤਾ ਹੈ।

ਸਾਧੂ ਸਿੰਘ ਕਿਸਾਨ ਨੂੰ ਸਾਹਿਤਕ ਸੂਝ ਤਾਂ ਮੇਰੀ ਜਾਚੇ ਉਦੋਂ ਹੀ ਆ ਚੁੱਕੀ ਸੀ ਜਦੋਂ ਕਿ ਜਿਹੇ ਸ਼ਬਦ ਸੰਸਾਰ ਨਾਲ ਮਨੁੱਖ ਦਾ ਪਹਿਲਾ ਵਾਹ ਪੈਂਦਾ ਹੈ। ਉਹ ਨਾਮਧਾਰੀ ਇਤਿਹਾਸ ਲੇਖਕ ਸੰਤ ਸੰਤੋਖ ਸਿੰਘ ਬ੍ਹਾਹੇਵਾਲ ਦੀ ਪਰੰਪਰਾ ਨੂੰ, ਸਤਿਗੁਰੂ ਪਰਤਾਪ ਸਿੰਘ ਜੀ (1890-1959) ਦੇ ਸਮੇਂ ਦਾ ਵਰਣਨ ਲਿਖਣ

ਵਾਲੇ, ਛੇ ਜਿਲਦਾਂ ਵਾਲੇ ਵੱਡ ਆਕਾਰੀ ਵਾਰਤਕ ਗਰੰਥ 'ਜੱਸ ਜੀਵਨ' ਦੇ ਲੇਖਕ ਸੰਤ ਤਰਨ ਸਿੰਘ ਵਹਿਮੀ ਦਾ ਵੱਡਾ ਸਪੁੱਤਰ ਹੈ । ਉਸ ਦਾ ਪਰਿਵਾਰ ਵੰਡ ਤੋਂ ਪਹਿਲਾਂ ਹਿੰਦੂ ਚੱਕ (ਗੁਜਰਾਂਵਾਲਾ-ਹੁਣ ਪਾਕਿਸਤਾਨ) ਵਿਚ ਰਹਿੰਦਾ ਸੀ । ਇਸ ਪਰਿਵਾਰ ਦੀ ਨਾਮਧਾਰੀ ਜਗਤ ਨਾਲ ਇਸ ਦੀ ਸਥਾਪਨਾ ਤੋਂ ਹੀ ਪੀਡੀ ਸਾਂਝ ਚੱਲੀ ਆਉਂਦੀ ਹੈ । ਵਹਿਮੀ ਜੀ ਦੇ 'ਦਾਦਾ ਸੰਤ ਦਿਆਲ ਸਿੰਘ ਅਤੇ ਪੜਦਾਦਾ ਲੰਬੜਦਾਰ ਅਤਰ ਸਿੰਘ ਗੋਰਾਇਆ, 1881 ਈ. ਦੀ ਖਤਰਨਾਕ ਭਾਵ ਬਾਗੀ ਕੂਕਿਆਂ ਦੀ ਪੰਜਾਬ ਭਰ ਦੇ ਕੂਕਿਆਂ ਦੀ ਵੱਸੋਂ ਵਾਲੇ ਜ਼ਿਲ੍ਹਿਆਂ ਵਿਚ, ਗੁਜਰਾਂਵਾਲੇ ਜ਼ਿਲ੍ਹੇ ਦੀ ਸੂਚੀ ਵਿਚ ਸ਼ਾਮਲ ਨਾਵਾਂ ਵਿਚੋਂ ਹਨ । ਇਹਨਾਂ ਦੇ ਘਰ ਨਾਮਧਾਰੀ ਜਗਤ ਦੀਆਂ ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਸਮੇਤ ਸਾਰੀਆਂ ਹੀ ਉਘੀਆਂ ਹਸਤੀਆਂ ਆਪਣੇ ਚਰਨ ਪਾਉਣ ਹਿੰਦੂ ਚੱਕ ਪਧਾਰਦੀਆਂ ਰਹੀਆਂ । ਵੱਡੇ ਵਾਹੀਵਾਨ ਹੋਣ ਦੇ ਬਾਵਜੂਦ ਵਹਿਮੀ ਜੀ ਦਾ ਪਹਿਲਾ ਸ਼ੌਕ ਕਾਗਜ਼ ਅਤੇ ਕਲਮ ਹੀ ਬਣੇ ਰਹੇ । ਉਸੇ ਸ਼ੌਕ ਦੇ ਤਹਿਤ ਅਣਦਾੜੀਏ ਸਾਧੂ ਸਿੰਘ ਕਿਸਾਨ ਨੇ ਜਦੋਂ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਦਾ ਸ਼ੁੱਧ ਪਾਠ ਸਰਲ ਕਰ ਲਿਆ ਤਾਂ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਵਿਸ਼ੇਸ਼ ਖੁਸ਼ੀਆਂ ਦਾ ਪਾਤਰ ਬਣਦਾ ਰਿਹਾ । ਇਹ ਗੁਰੂ ਸਿੱਖ ਦੇ ਦੁਵੱਲੀ ਪਿਆਰ ਰਿਸ਼ਤੇ ਦੀ ਤੰਦ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਹੋਰ ਵੀ ਪੀਢੀ ਹੋ ਗਈ ।

ਹੁਣ ਅਸੀਂ ਸਾਧੂ ਸਿੰਘ ਕਿਸਾਨ ਦੇ ਕਾਵਿ ਜਗਤ ਵੱਲ ਪੰਛੀ ਛਾਤ ਪਾਉਣ ਦਾ ਉਪਰਾਲਾ ਕਰਦੇ ਹਾਂ । ਪਿਤਾ ਸੰਤ ਵਹਿਮੀ ਜੀ ਜਿਉਂ ਬੇਸ਼ਕ ਉਹ ਇਤਿਹਾਸ ਖੋਜੀ, ਸ਼ਬਦ ਸੰਵਾਦੀਏ ਅਤੇ ਹਰਿਆਣੇ ਵਿਚ ਵੱਸਣ ਵਾਲਿਆਂ ਵਿਚ ਪੰਜਾਬੀ ਦੇ ਉਘੇ ਵਾਰਤਕ ਲੇਖਕ ਹੋ ਨਿਬੜੇ ਜਿਹਨਾਂ ਦੇ ਨਾਮ ਤੇ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਨੇ "ਸੰਤ ਤਰਨ ਸਿੰਘ ਵਹਿਮੀ ਸਨਮਾਨ" ਵੀ ਸ਼ੁਰੂ ਕੀਤਾ ਹੈ, ਪ੍ਰੰਤੂ ਮੂਲ ਰੂਪ ਵਿਚ ਸੰਤ ਜੀ ਕਵੀ ਹੀ ਸਨ । ਸਾਧੂ ਸਿੰਘ ਕਿਸਾਨ ਵੀ ਸਾਹਿਤ ਦੀਆਂ ਹੋਰ ਸਿਨਫਾਂ ਵਿਚ ਸਫਲਤਾ ਪੂਰਵਕ ਹੱਥ ਅਜਮਾਉਣ ਤੋਂ ਇਲਾਵਾ ਮੂਲ ਰੂਪ ਵਿਚ ਕਵੀ ਹੀ ਹਨ । ਉਹਨਾਂ ਦੀਆਂ ਕਵਿਤਾਵਾਂ ਦਾ ਘੇਰਾ ਬੜਾ ਮੋਕਲਾ ਹੈ । ਯੁਵਾ ਕਾਲ ਵਿਚ ਉਹਨਾਂ ਨੂੰ ਗੁਰਬਖਸ਼ ਸਿੰਘ ਹੋਰਾਂ ਦੀ ਪ੍ਰੀਤ ਲੜੀ ਅਤੇ ਹੋਰ ਅੱਗੇ ਵਧੂ ਪੰਜਾਬੀ ਲੇਖਕਾਂ ਦੀਆਂ ਰਚਨਾਵਾਂ ਦੇ ਪਠਨ ਪਾਠਨ ਤੋਂ ਵਕਤ ਦੀ ਤੋਰ ਨੂੰ ਤਾਰਕਿਕ ਢੰਗ ਨਾਲ ਸਮਝਣ ਦੀ ਅਦੁੱਤੀ ਲਗਨ ਵੀ ਲੱਗ ਗਈ । ਇਕ ਗੁਰ ਸਿੱਖ ਦੇ ਵਿਸ਼ਵਾਸ਼ ਨਾਲ ਜੇ ਵਿਗਿਆਨਕ ਵਿਚਾਰਾਂ ਦੀ ਪਾਹ ਜੁੜ ਜਾਏ ਤਾਂ ਸੋਨੇ ਤੋਂ ਸੁਗੰਧੀ ਵਾਲਾ ਕੰਮ ਹੋ ਜਾਂਦਾ ਹੈ, ਕਿਉਂਕਿ ਸਿੱਖ ਮੱਤ

ਦੁਨੀਆਂ ਦਾ ਅਤਿ ਆਧੁਨਿਕ ਮੱਤ ਹੋਣ ਕਾਰਨ ਵਿਗਿਆਨ ਵਿਚਾਰਾਂ ਨਾਲ ਏਕੀਕ੍ਰਿਤ ਹੁੰਦਾ ਹੈ ਨਾ ਕਿ ਇਹਨਾਂ ਤੋਂ ਤਰਹਿੰਦਾ ਹੈ । ਸਾਧੂ ਸਿੰਘ ਆਪਣੇ ਤਖੱਲਸ ਕਿਸਾਨ ਦੇ ਅਨੁਰੂਪ ਕਿਸਾਨੀ ਜੀਵਨ ਦੀਆਂ ਦੁਸ਼ਵਾਰੀਆਂ ਦਾ ਕਵੀ ਹੋ ਨਿੱਬੜਿਆ ਹੈ । ਕਿਸਾਨ ਨੂੰ ਸਮੇਂ ਸਮੇਂ ਪਰੇਸ਼ਾਨ ਕਰਨ ਵਾਲੀਆਂ ਸਮਾਜਿਕ ਬੁਰਾਈਆਂ ਨਸ਼ਾ, ਦਾਰੂ, ਵੱਢੀ ਖੋਰ ਸਰਕਾਰੀ ਮਹਿਕਮੇ ਅਤੇ ਜੱਟ ਜੀਵਨ ਦੀ ਝੂਠੀ ਹਉਮੈ ਤੇ ਆਪਣੀ ਰਚਨਾ ਵਿਚ ਕਿਸਾਨ ਲਗਾਤਾਰ ਵਿਅੰਗ ਬਾਣ ਵਰਾਉਂਦਾ ਆ ਰਿਹਾ ਹੈ । ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਵਰਤਮਾਨ ਨਾਮਧਾਰੀ ਸਤਿਗੁਰੂ ਜੀ ਤੱਕ ਉਸਦੀ ਸ਼ਰਧਾਮਈ ਕਵਿਤਾ ਦੇ ਘੇਰੇ ਵਿਚ ਹਨ ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਹਨਾਂ ਕਿਹਨਾਂ ਖੇਤਰਾਂ ਵਿਚ ਸਿਖਰਾਂ ਛੋਹੀਆਂ ਹਨ (ਸਮੇਤ ਵਰਤਮਾਨ ਮੌਨ ਅਵਸਥਾ ਦੇ) ਇਹ ਲੇਖਕ ਦੇ ਮੂੰਹੋਂ ਸੁਣੋ :-

"ਰਾਗ ਸਿਖਰ; ਬਾਗ ਸਿਖਰ, ਅਮਨ ਸਿਖਰ, ਉਸਾਰੀ ਸਿਖਰ।
ਕਰਮ ਸਿਖਰ; ਧਰਮ ਸਿਖਰ, ਪਰ ਉਪਕਾਰੀ ਸਿਖਰ।
ਫ਼ਖ਼ਰ ਸਿਖਰ; ਸਫਰ ਸਿਖਰ, ਫਿਰ ਕੇ ਦੁਨੀਆਂ ਤਾਰੀ ਸਿਖਰ।
ਰਾਜ਼ ਸਿਖਰ; ਸਾਜ਼ ਸਿਖਰ, ਬਿਅੰਤ ਕਲਾਧਾਰੀ ਸਿਖਰ।
ਰੋਗ ਸਿਖਰ; ਆਰਾਮ ਸਿਖਰ, ਬੋਲ ਸਿਖਰ; ਚੁੱਪ ਸਿਖਰ।

ਉਸ ਨੇ ਸੁੱਕੇ ਸਾਵਣ ਦੇ ਕੀਰਨੇ ਵੀ ਪਾਏ ਹਨ, ਆਪਣੀ ਨਹਿਰ ਦੇ ਛੋਟੇ ਹੁੰਦੇ ਮੋਘਿਆਂ ਬਾਰੇ ਵਿਰਲਾਪ ਨੂੰ ਵਾਰਸ ਦੀ ਰਚਨਾ "ਲੈ ਚਲੇ ਵੇ ਬਾਬਲਾ ਲੈ ਚੱਲੇ" ਦੀ ਸ਼ਾਨਦਾਰ ਪੈਰੋਡੀ ਵਿਚ ਵੀ ਬੰਨ੍ਹਿਆ ਹੈ । ਕੁਦਰਤ ਦੇ ਵਿਵਿਧ ਰੰਗਾਂ ਦਾ ਚਿਤਰਣ ਵੀ ਕੀਤਾ ਹੈ । ਲੰਮੀਆਂ ਜੁਦਾਈਆਂ ਦੇ ਹੇਰਵੇ ਵੀ ਹਨ, ਮਿਲਣ ਦੀਆਂ ਖੁਸ਼ੀਆਂ ਵੀ । ਕੌਮੀ ਸ਼ਹੀਦਾਂ ਦਾ ਜੱਸ ਗਾਇਨ ਵੀ ਹੈ । ਬੜੇ ਸਫਲ ਬੈਂਤ, ਕਬਿੱਤ, ਸ਼ਾਨਦਾਰ ਵਾਰਾਂ, ਰੁਬਾਈਆਂ ਗੱਲ ਕੀ ਵਿਵਿਧ ਕਾਵਿ ਰੂਪਾਂ ਵਿਚ ਲੋਕ ਜੀਵਨ ਦੇ ਸਿਰਜੇ ਬਿੰਬਾਂ ਵਿਚ ਕਿਸਾਨ ਦੀ ਕਵਿਤਾ ਸਾਹ ਲੈਂਦੀ, ਰੁਮਕਦੇ ਪੌਣ ਦੇ ਬੁੱਲੇ ਜਿਉਂ ਨਰੋਏਪਣ ਦਾ ਅਹਿਸਾਸ ਕਰਾਉਂਦੀ ਹੈ । ਮਾਂ ਬੋਲੀ ਦਾ ਗੂਹੜਾ ਪਿਆਰ ਭਰਿਆ ਹੈ । ਦੀਨ ਦੁਖੀਆਂ ਦੇ ਨਾਲ ਖੜੇ ਹੋਣ ਦਾ ਪੰਜਾਬੀ ਸੁਭਾਉ ਚਿਤਰਿਆ ਹੈ । ਕਿਸਾਨ ਦੀ ਇਹ ਕਵਿਤਾ ਭਾਵੇਂ ਅੱਧੀ ਸਦੀ ਪਹਿਲਾਂ ਦੀ ਹੈ ਜਾਂ ਅੱਜ ਦੀ ਸਦਾ ਨਵੀਂ ਨਵੇਲੀ ਹੈ । ਐਸੀ ਕਵਿਤਾ ਹਮੇਸ਼ਾਂ ਤਾਜ਼ਗੀ ਬਖਸ਼ਦੀ ਹੈ । ਇਹਨੇ ਕਦੇ ਪੁਰਾਣੀ ਨਹੀਂ ਹੋਣਾ । ਸੁਆਗਤ ਕਿਸਾਨ ਅਤੇ ਉਸਦੀ ਕਲਮ ਦਾ ।

-ਕਰੀਵਾਲਾ (ਸਿਰਸਾ)

# ਕੁੱਜੇ ਵਿੱਚ ਸਾਗਰ ਸਮੇਟਣ ਵਾਲਾ ਕਵੀ

-ਲਖਵਿੰਦਰ ਸਿੰਘ ਬਾਜਵਾ

ਸਾਧੂ ਸਿੰਘ ਕਿਸਾਨ ਜੀ ਦੀ ਸ਼ਖਸ਼ੀਅਤ ਅੱਜ ਆਪਣੀ ਜਾਣ ਪਛਾਣ ਆਪ ਹੈ । ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਮੁੱਢਲੇ ਮੈਂਬਰਾਂ ਵਿੱਚ ਉਹਨਾਂ ਦਾ ਸੁਮਾਰ ਆਉਂਦਾ ਹੈ । ਉਹਨਾਂ ਦੀ ਹੱਥਲੀ ਪੁਸਤਕ "ਕਿਸਾਨ ਕਿਰਤਾਂ" ਵੀ ਏਸੇ ਦੀ ਗਵਾਹੀ ਭਰਦੀ ਹੋਈ ਸਭਾ ਦੀ ਸ਼ੁਰੂਆਤ ਤੋਂ ਲੈ ਕੇ ਅੱਜ ਤੱਕ ਦੇ ਜੀਵਨ ਦਾ ਚਿਤਰਨ ਦਿਸਦੀ ਹੈ ।

ਕਵਿਤਾ ਵਿੱਚ ਸਰਲਤਾ ਅਤੇ ਰਵਾਨੀ ਹੈ, ਛੰਦਾ ਬੰਦੀ ਤੇ ਕਮਾਲ ਦੀ ਪਕੜ ਹੀ ਉਹਨਾਂ ਨੂੰ ਉਸਤਾਦ ਕਵੀਆਂ ਦੀ ਸ਼੍ਰੇਣੀ ਵਿੱਚ ਸ਼ਾਮਲ ਕਰਦੀ ਹੈ । ਉਹਨਾਂ ਦੀ ਕਵਿਤਾ ਵਿੱਚ ਜਿਥੇ ਡੂੰਘੇ ਲਫ਼ਜ਼ ਸੁੱਚੇ ਮੋਤੀਆਂ ਵਾਂਗ ਜੜੇ ਦਿਸਦੇ ਹਨ ਓਥੇ ਬੋਲ ਚਾਲ ਦੀ ਆਮ ਭਾਸ਼ਾ ਦੇ ਸਿਧੇ ਸਾਦੇ ਲਫ਼ਜ਼ ਵੀ ਨਗੀਨਿਆਂ ਵਾਂਗ ਜੜੇ ਨਜ਼ਰ ਆਉਂਦੇ ਹਨ । ਥਾਂ ਪਰ ਥਾਂ ਦਿਤੇ ਗਏ ਉਹਨਾਂ ਦੇ ਇਤਿਹਾਸਕ ਵੇਰਵਿਆਂ ਤੋਂ ਉਹਨਾਂ ਦੇ ਡੂੰਘੇ ਸਾਹਿਤਕ ਅਧਿਐਨ ਦੀ ਝਲਕ ਵੀ ਮਿਲਦੀ ਹੈ ।

ਬੀਰ ਰਸ ਦੀਆਂ ਵਾਰਾਂ ਕਦੇ ਪੰਜਾਬੀਆਂ ਦੀ ਜਿੰਦ ਜਾਨ ਹੋਇਆ ਕਰਦੀਆਂ ਸਨ ਓਸੇ ਪਰੰਪਰਾ ਅਨੁਸਾਰ ਕਿਸਾਨ ਜੀ ਨੇ ਕੁਝ ਬੀਰ ਰਸੀ ਵਾਰਾਂ ਵੀ ਇਸ ਪੁਸਤਕ ਵਿੱਚ ਸ਼ਾਮਲ ਕੀਤੀਆਂ ਹਨ ਜੋ ਭਾਵੇਂ ਬਹੁਤ ਪਹਿਲਾਂ ਲਿਖੀਆਂ ਗਈਆਂ ਲੱਗਦੀਆਂ ਹਨ ਪਰ ਉਹਨਾਂ ਵਾਰਾਂ ਨੇ ਇਸ ਪੁਸਤਕ ਲਈ ਸੋਨੇ ਤੇ ਸੁਹਾਗੇ ਵਾਲਾ ਕੰਮ ਕੀਤਾ ਹੈ । ਵਾਰਾਂ ਪੜ੍ਹਨ ਤੋਂ ਬਾਅਦ ਇੰਜ ਲੱਗਦਾ ਹੈ ਕ੍ਰਿ ਇਹ ਵਾਰ ਛੇਤੀ ਮੁੱਕ ਗਈ ਹੈ ਤੇ ਮਨ ਕਰਦਾ ਹੈ ਕਿ ਇਹ ਕਿਤਾਬ ਦੇ ਅੰਤ ਤਕ ਕਾਸ਼ ਮੁੱਕਦੀ ਹੀ ਨਾ, ਉਹਨਾਂ ਨੇ ਦੇਸ਼ ਦੀ ਭ੍ਰਿਸ਼ਟ ਰਾਜਨੀਤੀ ਉਤੇ ਖੁੱਲ ਕੇ ਕਲਮ ਅਜ਼ਮਾਈ ਹੈ । ਸਮਾਜ ਵਿੱਚ ਪਲ ਰਹੇ ਬੁਰਿਆਈਆਂ ਦੇ ਕੋਹੜ,

ਨਸ਼ਿਆਂ ਦੀ ਲਾਹਨਤ ਅਤੇ ਇਹਨਾਂ ਬੁਰਾਈਆਂ ਨੂੰ ਸ਼ਹਿ ਦੇਣ ਵਾਲਿਆਂ ਨੂੰ ਲਾਹਨਤਾਂ ਵੀ ਪਾਈਆਂ ਹਨ ।

ਸਮਾਜ ਦੀ ਬਣਤਰ ਅਮਨ ਏਕਤਾ ਨਾਲ ਹੀ ਹੈ । ਏਕਤਾ ਹੀ ਸੁਖ ਸਮ੍ਰਿਧੀ ਵਿਕਾਸ ਤੇ ਸੁਖੀ ਜੀਵਨ ਦੀ ਕੁੰਜੀ ਹੈ । ਕਿਸਾਨ ਜੀ ਨੇ ਦੇਸ਼ ਵਿੱਚ ਫੁੱਟ ਕਾਰਨ ਹੋਈ ਸਦੀਆਂ ਦੀ ਬਰਬਾਦੀ ਦਾ ਚਿਤਰ ਖਿੱਚ ਕੇ ਅਮਨ ਏਕਤਾ ਦੀ ਲੋੜ ਨੂੰ ਦਰਸਾਇਆ ਹੈ ਅਤੇ ਜੰਗ ਬਾਜਾਂ ਤੇ ਬਾਰੂਦ ਦੇ ਢੇਰ ਲਾਉਣ ਵਾਲਿਆਂ ਨੂੰ ਫਿਟਕਾਰਾਂ ਵੀ ਪਾਈਆਂ ਹਨ ।

ਸਾਡੇ ਮਹਾਂ ਨਾਇਕ, ਜਿੰਨਾ ਨੂੰ ਅਸੀਂ ਭਾਰਤ ਦਾ ਆਧਾਰ ਮੰਨਦੇ ਹਾਂ ਜੋ ਸਮੇਂ ਸਮੇਂ ਰਸਾਤਲ ਵਿੱਚ ਗਰਕ ਹੋ ਰਹੇ ਸਮਾਜ ਨੂੰ ਸਮਾਜਕ ਬੁਰਾਈਆਂ ਦੀ ਜਿਲ੍ਹਣ ਵਿਚੋਂ ਕੱਢ ਕੇ ਨਵਾਂ ਰਸਤਾ ਵਖਾਉਂਦੇ ਰਹੇ, ਕਿਸਾਨ ਜੀ ਦੀ ਤੇਜ਼ ਨਜ਼ਰ ਤੋਂ ਉਹਲੇ ਕਿਵੇਂ ਰਹਿ ਸਕਦੇ ਸਨ । ਇਹਨਾਂ ਮਹਾਂ ਨਾਇਕਾਂ ਦਾ ਜੱਸ ਜਾਤੀ ਤੇ ਧਾਰਮਿਕ ਬੰਧਨਾਂ ਤੋਂ ਮੁਕਤ ਹੋ ਕੇ ਲਿਖਣਾ ਉਹਨਾਂ ਦੀ ਰਚਨਾ ਤੇ ਉਹਨਾਂ ਦੀ ਸ਼ਖਸ਼ੀਅਤ ਦੀ ਖੂਬੀ ਹੋ ਨਿਬੜਦਾ ਹੈ ।

ਪੰਜਾਬ, ਪੰਜਾਬੀ, ਪੰਜਾਬੀਅਤ ਜੋ ਹਰ ਪੰਜਾਬੀ ਨੂੰ ਮਾਂ ਦੇ ਦੁੱਧ ਨਾਲ ਹੀ ਮਿਲਦੀ ਹੈ ਅਤੇ ਅੱਜ ਕਲ ਕੋਹਨੂਰ ਹੀਰੇ ਦੇ ਟੁਕੜਿਆਂ ਵਾਂਗ ਵੱਖ ਹੋ ਗਿਆ ਪੰਜਾਬ ਦਾ ਇੱਕ ਟੋਟਾ ਹਰਿਆਣਾ, ਜਿਸ ਦੀ ਧਰਤੀ ਦਾ ਅਸੀਂ ਅੰਨ ਖਾ ਰਹੇ ਹਾਂ, ਦੀ ਵਡਿਆਈ ਮੁਕਤ ਕੰਠ ਹੋ ਕੇ ਕੀਤੀ ਹੈ ।

ਇਸ ਤੋਂ ਇਲਾਵਾ ਆਪਣੇ ਇਸ਼ਟ ਦੇਵ ਸਤਿਗੁਰੂ ਨੂੰ ਗੋਪੀਆਂ ਵਾਂਗ ਕਦੇ ਤਾਹਨੇ ਮਾਰਦੇ ਹਨ ਅਤੇ ਕਦੇ ਹਨੂੰਮਾਨ ਜੀ ਵਾਂਗ ਸੀਨਾ ਚੀਰ ਕੇ ਵਖਾਉਂਦੇ ਹਨ ।

ਕਿਸਾਨ ਜੀ ਛੋਟੀਆਂ ਛੋਟੀਆਂ ਕਵਿਤਾਵਾਂ ਰਾਹੀ ਜੀਵਨ ਦੀਆਂ ਅਨਮੋਲ ਤੇ ਅਟੱਲ ਸਚਾਈਆਂ ਦਾ ਵਰਨਣ ਬੜੇ ਸਹਿਜ ਨਾਲ ਕਰ ਗਏ ਹਨ । ਪਤਨੀ ਪਿਆਰ, ਯਾਰ ਪਿਆਰ, ਗੁਰੂ ਪਿਆਰ, ਦੇਸ਼ ਪਿਆਰ ਤੇ ਹੋਰ ਬਹੁਤ ਕੁਝ । ਕੁਜੇ ਵਿੱਚ ਸਾਗਰ ।

ਕਿਸਾਨ ਜੀ ਬਹੁਤਾ ਪੜ੍ਹ ਕੇ ਥੋੜਾ ਪਰ ਵਧੀਆ ਲਿਖਣ ਵਾਲਿਆਂ ਵਿੱਚੋਂ ਹਨ । ਇਹਨਾਂ ਲਈ ਮੈਂ ਹੇਠ ਲਿਖੀਆਂ ਸਤਰਾਂ ਲਿਖਦਾ ਹੋਇਆ, ਇਹਨਾਂ ਦੀ ਪੁਸਤਕ ਦਾ ਸਵਾਗਤ ਕਰਦਾ ਹਾਂ ਅਤੇ ਕਿਸਾਨ ਜੀ ਦੀ ਲੰਮੀ ਉਮਰ ਤੇ ਬਹੁਤ ਲੰਮੀ ਸਾਹਿਤਕ ਉਮਰ ਲਈ ਦੁਆ ਕਰਦਾ ਹਾਂ ।

ਕਾਵਿ ਦੀ ਡੂੰਘਾਈ ਦਿਲਾਂ ਵਾਂਗ ਡੂੰਘੀ ਸਾਗਰਾਂ ਤੋਂ,
ਕੌਣ ਤਰ ਸੱਕੇ ਯਾਰੋ ਬਿਨਾ ਇਹ ਗਿਆਨ ਤੋਂ ।
ਵਹਿਮੀ ਜੀ ਦੇ ਮਾਨ ਸਰੋਵਰਾਂ ਚੋਂ ਚੁਣ ਮੋਤੀ,
ਹਾਰ ਜੋ ਪ੍ਰੋਏ ਵੱਧ ਡਲਕਣ ਭਾਨ ਤੋਂ ।
ਤੁਰਨਾ ਹੈ ਘੱਟ ਪਰ ਤੁਰਨਾ ਮੜਕ ਨਾਲ,
ਸਾਹਿਤ ਵਾਲੇ ਪੈਂਡੇ ਪੈਂਦੇ ਉਕੇ ਨਾ ਧਿਆਨ ਤੋਂ ।
ਕੁੱਜੇ ਵਿੱਚ ਸਾਗਰ ਨੂੰ ਪਾ ਕੇ ਸਮੇਟ ਲੈਣਾ,
ਤੂੰ ਵੀ ਕਿਤੇ 'ਬਾਜਵਾ' ਇਹ ਸਿੱਖ ਲੈ ਕਿਸਾਨ ਤੋਂ ।

## ਖੂਹ ਜੋੜ ਕੇ, ਕਿਆਰੇ ਬੁਜਦਿਆਂ

ਮੈਂ ਕਿਸਾਨ, ਮੇਰੀ ਕਵਿਤਾ ਵਾਹੀ
ਸਤਰਾਂ ਹਲ ਦੀਆਂ ਓੜਾਂ

ਪਾਣੀ ਲਾਣਾ, ਭਾਵ ਡੂੰਘੇਰਾ
ਪਿਆਰ ਦਾ ਖੂਹਾ ਜੋੜਾ

ਲੋਕ ਲਹਿਰ ਦਾ ਬੀਜ ਖਿਲਾਰਾਂ
ਹਲ ਹਿੰਮਤ ਦਾ ਵਾਹ ਕੇ

ਜਨਤਾ ਮੇਰੀ ਕਾਮੀ ਜੋੜੀ
ਪੂੰਜੀ ਬੰਜਰ ਤੋੜਾ

12-04-57

## ਮੈਂ ਕਿਸਾਨ

ਮੈਂ ਕਿਸਾਨ ਮੇਰੀ ਕਵਿਤਾ ਵਾਹੀ, ਸਤਰਾਂ ਹਲ ਦੀਆਂ ਓੜਾਂ
ਪਾਣੀ ਲਾਣਾ ਭਾਵ ਡੂੰਘੇਰਾ, ਪਿਆਰ ਦਾ ਖੂਹਾ ਜੋੜਾ

ਆਸਾਂ ਦਾ ਮੈਂ ਬੀਜ ਖਿਲਾਰਾਂ, ਹਲ ਹਿੰਮਤ ਦਾ ਵਾਹ ਕੇ
ਜਨਤਾ ਮੇਰੀ ਕਾਮੀ ਜੋੜੀ, ਪੂੰਜੀ ਬੰਜਰ ਤੋੜਾ

## ਕਿਵੇਂ ਲਿਖਣਾ

ਪ੍ਰੀਤ ਨਿਭਾਣੀ ਤੇ ਸ਼ਾਇਰੀ ਕਰਨੀ, ਖ਼ੂਨ ਜਿਗਰ ਦਾ ਚੋਣਾ
ਵਾਗ ਸ਼ਮਾਂ ਦੇ ਸਹਿਜੇ ਸਹਿਜੇ, ਸਾਰੀ ਉਮਰਾਂ ਰੋਣਾ

ਕੋਈ ਤੜਪੇ ਤੇ ਚੀਸ ਕਵੀ ਦੇ, ਹੰਝੂ ਟੁਪ ਟੁਪ ਟੁਰਦੇ
ਪੀੜ ਪਰਾਈ ਸਾਰ ਨਾ ਜਾਣੇ, ਕੀ ਸ਼ਾਇਰ ਉਸ ਹੋਣਾ

# ਆਇਆ ਨਿਰੰਕਾਰ ਏ

ਚੰਨ ਸਾਂਝੀ ਵਾਲਤਾ ਦਾ ਆਇਆ ਤਲਵੰਡੀ ਵਿਚ
ਘਲਿਆ ਨਹੀਂ ਕਿਤੋਂ, ਰਬ ਆਪ ਖ਼ੁਦ ਆ ਗਿਆ

ਪਿਆਰ ਵਾਲੀ ਪੱਟੀ ਪੜ੍ਹ, ਮਨਾਂ ਦੀਆਂ ਮਝੀਂ ਚਾਰ,
ਯਾਰ ਮਰਦਾਨੇਂ ਨੂੰ ਬਣਾਕੇ ਸਮਝਾ ਗਿਆ

ਸੇਵਾ ਵਾਲੇ ਸੌਦੇ ਕਰ, ਖੱਟੀ ਖੱਟ ਦਿਲਾਂ ਵਾਲੀ,
ਭਾਵੇਂ ਆਪ ਨਫੇ ਥਾਂ ਚਪੇੜਾਂ ਵਿਚੋਂ ਖਾ ਗਿਆ

ਮਾਰਕਸ, ਲੈਨਿਨ ਤੇ ਗਾਂਧੀ, ਮੌਜ਼ੇ ਤੁੰਗ ਲਈ,
ਇਕੋ ਜਹੀ ਕਰਨੀਂ ਦੇ ਪੂਰਨੇਂ ਵੀ ਪਾ ਗਿਆ

ਕੌਡਿਆਂ ਦੀ ਕੌਡੀ ਚਾੜੀ, ਚੱਕੀ ਫੇਰੀ ਜ਼ਾਲਮਾਂ ਦੀ,
ਧੌਣੋ ਫੜ 'ਸਜੱਣਾਂ , ਨੂੰ ਕਿਹਾ, ਚੰਗੀ ਕਾਰ ਏ

ਰੱਬ ਨੂੰ ਵੀ ਆਖ ਦਿੱਤਾ ਚੰਗਾ ਏ ਨਿਆਂ ਤੇਰਾ,
ਮਾੜਿਆਂ ਨੂੰ ਮਾਰੇ ਡਾਢਾ, ਲੈਂਦਾ ਤੂੰ ਨਾ ਸਾਰ ਏ

ਵੰਡ ਵੰਡ ਥੱਕੇ, ਪਰ ਵੰਡ ਕੋਈ ਸੱਕਿਆ ਨਾ,
ਕੇਡਾ ਅਲੋਕਾਰ, ਗੁਰੂ ਬਾਬੇ ਦਾ ਅਕਾਰ ਏ

ਆਸਤਕ, ਨਾਸਤਕ, ਹਿੰਦੂ, ਸਿੱਖ, ਮੋਮਨਾਂ ਨੂੰ,
ਇਕੋ ਜਿੰਨਾ ਸਾਰਿਆਂ ਨੂੰ ਆਇਆ ਨਿਰੰਕਾਰ ਏ

1958

# ਖ਼ਿਆਲ

ਲੌ ਜੀ ਬੈਠਿਆਂ ਅੱਜ ਖਿਆਲ ਅੰਦਰ,
ਮੈਂ ਜ਼ਾ ਪਹੁੰਚਿਆਂ ਇਕ ਗੁਲਜ਼ਾਰ ਦੇ ਵਿਚ
ਓਥੇ ਜਾ ਕੇ ਨਵੇਂ ਹੀ ਰੰਗ ਵੇਖੇ,
ਨਵੇਂ ਖੇਲ ਸਨ ਨਵੇਂ ਸੰਸਾਰ ਦੇ ਵਿੱਚ
ਨਵੇਂ ਸਾਜ਼ ਤੇ ਨਵੇਂ ਹੀ ਗੌਣ ਵਾਲੇ,
ਨਵੀਆਂ ਸੁਰਾਂ ਸਨ ਨਵੇਂ ਸਿਤਾਰ ਦੇ ਵਿੱਚ
ਗੀਤ ਨਵੇਂ ਹੀ ਬੁਲਬੁਲਾਂ ਗੌਂਦੀਆਂ ਸੀ,
ਨਵਾਂ ਸਵਾਦ ਸੀ ਨਵੇਂ ਮਲ੍ਹਾਰ ਦੇ ਵਿੱਚ
ਵੀਣਾਂ ਨਵੀਂ ਦੇ ਨਾਲ ਪਈ ਗਾਂਵਦੀ ਸੀ,
ਰਾਣੀ ਬਾਗ਼ ਦੀ ਨਵਾਂ ਹੀ ਵੇਸ ਕਰਕੇ
ਸਾਰੇ ਬਾਗ਼ ਦੇ ਵਿਚ ਪ੍ਰਸੰਨਤਾ ਸੀ,
ਨਹੀਂ ਸੀ ਦੁਖੀ ਕੋਈ ਕਿਸੇ ਕਲੇਸ਼ ਕਰਕੇ
ਓਹਦੀ ਵੇਖਕੇ ਸ਼ਾਨ, ਹੈਰਾਨ ਹੋ ਕੇ,
ਥੋੜਾ ਝੱਕ ਕੇ ਪਿਛਾਂ ਹੋ ਬਹਿ ਗਿਆ ਮੈਂ
ਹੈ ਸਾਂ ਭਾਵੇਂ ਦਲੇਰ, ਪਰ ਤੇਜ ਓਹਦਾ,
ਵੇਖ ਵੇਖ ਕੇ ਬਹੁਤ ਹੀ ਛਹਿ ਗਿਆ ਮੈਂ
ਕਿਹਾ ਜੀਭ ਨੂੰ ਬੜਾ, ਪਰ ਤੱਤੜੀ ਨੇ,
ਮੰਨੀ ਇੱਕ ਨਾ, ਹਾਰ ਕੇ ਰਹਿ ਗਿਆ ਮੈਂ
ਆਖਰ ਨਾਲ ਅਧੀਨਗੀ ਟੇਕ ਮੱਥਾ,
ਬਿਨਾਂ ਬੋਲਿਆਂ ਈ ਸਭ ਕੁਝ ਕਹਿ ਗਿਆ ਮੈਂ
ਮੇਰਾ ਵੇਖ ਕੇ ਹਾਲ ਤੇ ਜਾਣ ਦਿਲ ਦੀ,
ਲਗੀ ਕਹਿਣ ਓਹ ਨਾਲ ਪਿਆਰ ਮੈਨੂੰ
ਮੈ ਬਸੰਤ ਹਾਂ, ਦਾਸੀ ਅਨੰਤ ਠਾਕਰ,
ਤੂੰ ਨਹੀਂ ਜਾਣਦਾ ? ਜਾਣੇ ਸੰਸਾਰ ਮੈਨੂੰ

1963

# ਬਸੰਤ ਰੋਜ਼ ਦੀ ਮੰਗ

ਅੜਿਆ ਦੱਸ ਕੇਹੜੀ ਗਲੋਂ ਰੁੱਸਿਆ ਏਂ,
ਖਵਰੇ ਹੋ ਗਿਆ ਕੋਈ ਨੁਕਸਾਨ ਮੈਥੋਂ
ਏਡੀ ਮੋਹ ਤੋੜੀ ਚੰਨਾ ਚਾਹੀਦੀ ਨਹੀਂ,
ਕਰ ਮਾਫ ਜੋ ਹੋਇਆ ਅਪਮਾਨ ਮੈਥੋਂ
ਤੇਰੇ ਦਰਦ ਫਿਰਾਕ ਨਿਢਾਲ ਕੀਤਾ,
ਮੇਰਾ ਲੁੱਟਿਆ ਸ਼ਾਨ ਗੁਮਾਨ ਮੈਥੋਂ
ਜਦੋਂ ਯਾਦ ਆਵੇਂ ਭੁੱਲਣ ਹੋਰ ਯਾਦਾਂ,
ਮੇਰੇ ਖੁੱਸਦੇ ਜਾਣ ਪ੍ਰਾਣ ਮੈਥੋਂ
ਬੰਦੇ ਰਾਹਿ ਖ਼ੁਦਾ ਸਦਵਾਣ ਜੇਹੜੇ,
ਦਿਲੇ ਦੁਸ਼ਮਨਾਂ ਕਰਨ ਨਾ ਤੰਗ ਚੰਨਾ
ਮੈਂ ਵੀ ਰੋਜ਼ ਬਸੰਤ ਦੇ ਕਰਾਂ ਤਰਲਾ,
ਪੂਰੀ ਦਰਸ ਦੀ ਕਰੇਂ ਜੇ ਮੰਗ ਚੰਨਾ
ਕੀਤਾ ਤੁਰਨ ਵੇਲੇ ਛੇਤੀ ਆਵਣੇ ਦਾ,
ਜਾਪੇ ਭੁਲਿਆ ਤੈਨੂੰ ਇਕਰਾਰ ਤੇਰਾ
ਖੜਾ ਅੱਡ ਝੋਲੀ ਖੈਰ ਪਾ ਛੇਤੀ,
ਊਣਾ ਹੋ ਨਹੀ ਜਾਂਦਾ ਭੰਡਾਰ ਤੇਰਾ
ਆਸ ਕਰ ਪੂਰੀ ਹਾੜਾ ਮੰਨ ਅੜਿਆ,
ਜੁੱਗਾਂ ਤੀਕ ਨਾ ਭੁਲਾ ਉਪਕਾਰ ਤੇਰਾ
ਸਬਰ ਆਂਵਦਾ ਨਾ ਬਿਨਾਂ ਵੇਖਿਆ ਦੇ,
ਸੁੰਦਰ ਮੁਖੱੜਾ ਚੀਨੀ ਅਸਵਾਰ ਤੇਰਾ
ਮੈਨੂੰ ਦੁਖੀ ਨੂੰ ਵੇਖ ਕੇ ਲੋਕ ਹਸੱਣ,
ਨਾਲ ਤਾਹਨਿਆਂ ਦੇ ਕਰਨ ਤੰਗ ਚੰਨਾ
ਹੋਵੇ ਦਿਵਸ ਬਸੰਤ ਦਾ ਭਾਗ ਭਰਿਆ,
ਪੂਰੀ ਕਰੇ ਜੇ ਦਰਸ ਦੀ ਮੰਗ ਚੰਨਾ

1960

# ਯਾਦ ਵਡ ਪਰਤਾਪੀ ਦੀ

ਕਹਾਂ ਵੋਹ ਮਹਿਫਲੋ ਕੇ ਮਾਲਕੇ ਗੁਫਤਾਰ ਬੈਠੇ ਹੈਂ ।
ਹਮਾਰੇ ਜਿਗਰ ਮੇਂ ਜਿਨ ਕੇ ਫਿਰਾਕਿ ਖ਼ਾਰ ਬੈਠੇ ਹੈਂ ।।
ਜਿਨ ਕੇ ਹਿਜ਼ਰ ਕੀ ਖਾਏ ਹੂਏ ਤਲਵਾਰ ਬੈਠੇ ਹੈਂ ।
ਮੇਰੀ ਜ਼ਬਾਂ ਪੇ ਜਿਨ ਕੇ ਦੀਏ ਅਸ਼ਆਰ ਬੈਠੇ ਹੈਂ ।।

ਚੇਤੇ ਦਿਆਂ ਸਾਗਰਾਂ ਚ ਮਾਰਿਆ ਖ਼ਿਆਲ ਗੋਤਾ,
ਮਿਲੀ ਨਾ ਨਜ਼ੀਰ ਸ਼ਾਨ ਵਡ ਪਰਤਾਪੀ ਦੀ ।
ਇਤਿਹਾਸ ਦੁਨੀਆਂ ਦਾ ਵੇਖਿਆ ਕਿਆਸ ਨਾਲ,
ਦਿਲ ਦੀ ਅਮੀਰ ਸ਼ਾਨ ਵਡ ਪਰਤਾਪੀ ਦੀ ।

ਸੋਹਜ ਦਿਆਂ ਪਾਰਖੂਆਂ ਆਖ਼ਰੀ ਐਲਾਨ ਕੀਤੋ,
ਸੁੰਦਰ ਸਰੀਰ ਸ਼ਾਨ ਵਡ ਪਰਤਾਪੀ ਦੀ ।
ਗੁਣੀਆਂ ਚ ਮਹਾਂ ਗੁਣ ਰਾਜਿਆਂ ਚ ਮਹਾਰਾਜਾ,
ਫੱਕਰੀਂ ਕਬੀਰ ਸ਼ਾਨ ਵਡ ਪਰਤਾਪੀ ਦੀ

ਗਮ ਦੀਆਂ ਵਾਛੜਾਂ ਦੀ ਕਰੇ ਪਰਵਾਹ ਕਦੋਂ,
ਕੀਤੀ ਜੋ ਦਲੀਲ ਸ਼ਾਦ ਵਡ ਪਰਤਾਪੀ ਦੀ ।
ਕਰ ਕਰ ਕਵਿਤਾ ਕ੍ਰੋੜਾਂ ਕੁਰਬਾਨ ਕਵੀ,
ਕਾਰ ਅਗਮੋ ਅਗਾਧ ਵਡ ਪਰਤਾਪੀ ਦੀ ।

ਗਾਹ ਸੁੱਟੇ ਸਾਗਰਾਂ ਨੂੰ ਪੀਹ ਸੁੱਟੇ ਪੱਥਰਾਂ ਨੂੰ,
ਜਿਨ੍ਹੂੰ ਕਦੀ ਮਿਲੀ ਦਾਦ ਵਡ ਪਰਤਾਪੀ ਦੀ ।
ਉਕੱਰੀ ਏ ਦਿਲਾਂ ਉਤੇ ਕਹਿਣ ਦੀ ਨਹੀਂ ਲੋੜ ਕੋਈ,
ਦਿਲੋਂ ਨਾ ਭੁਲਾਓ ਯਾਦ ਵਡ ਪਰਤਾਪੀ ਦੀ ।

ਰੋਮ ਰੋਮ ਵਿੱਚ ਮੇਰੇ ਜ਼ਿੰਦਗੀ ਦੀ ਰੌ ਵਾਂਗ,
ਵੱਸਦੀ ਏ ਯਾਦ ਸਦਾ ਵਡ ਪਰਤਾਪੀ ਦੀ ।
ਮੁਸਕਾ ਕੇ ਅੱਖ ਦੇ ਇਸ਼ਾਰੇ ਨਾਲ ਕਹਿਣਾ ਆਓ,
ਸ਼ਹਿਨ ਸ਼ਾਹੀ ਸੋਹਣੀ ਅਦਾ ਵਡ ਪਰਤਾਪੀ ਦੀ ।

ਹਸ਼ਰਾਂ ਤੋਂ ਬਾਦ ਵੀ ਨਾ ਟੁੱਟਣਾਂ ਖ਼ੁਮਾਰ ਓਹਦਾ,
ਪੀਤੀ ਜਿਸ ਦੀਦ ਮਦਾ ਵਡ ਪਰਤਾਪੀ ਦੀ ।
ਦਇਆ ਨੂੰ ਧਰਮ ਕਹਿਣਾ ਪ੍ਰੇਮ ਪਰਮਾਤਮਾ ਨੂੰ,
ਮਨ ਦੀ ਗਰੀਬੀ ਗਦਾ ਵਡ ਪਰਤਾਪੀ ਦੀ ।

ਹਿਜਰਾਂ ਦੇ ਸੇਕ ਨਾਲ ਸੋਧ ਕੇ ਸ੍ਰੀਰ ਸੋਨਾ,
ਗਹਿਣੇ ਗੁਣ ਭੇਟ ਕਰਾਂ ਵਡ ਪਰਤਾਪੀ ਦੀ ।
ਔਣ ਦੀ ਉਡੀਕ ਵਿੱਚ ਅਖੀਆਂ ਦੀ ਪਾਲਕੀ ਨੂੰ,
ਸੋ ਸੁਣ ਭੇਟ ਕਰਾਂ ਵਡ ਪਰਤਾਪੀ ਦੀ ।

ਹੱਡੀਆਂ ਦੇ ਹੀਆਂ ਸੇਰੂ ਨਾੜੀਆਂ ਦੀ ਦੌਣ ਪਾਕੇ,
ਮੰਜੀ ਉਣ ਭੇਟ ਕਰਾਂ ਵਡ ਪਰਤਾਪੀ ਦੀ ।
ਹੰਝੂਆਂ ਦੇ ਮੋਤੀਆਂ ਚ ਭਾਵਨਾਂ ਦੀ ਡੋਰ ਖਿੱਚ,
ਮਾਲਾ ਬੁਣ ਭੇਟ ਕਰਾਂ ਵਡ ਪਰਤਾਪੀ ਦੀ ।

ਓਹਦੀ ਮੇਹਰ ਬਾਨੀ ਦੀ ਨਿਸ਼ਾਨੀ ਹਰ ਪ੍ਰਾਨੀ ਉਤੇ,
ਦਿੱਸਦੀ ਏ ਜਿਵੇਂ ਤਸਵੀਰ ਕੋਈ ਛਾਪੀ ਦੀ ।
ਪਿਆਰ ਦੀ ਫੁਹਾਰ ਡਰ ਡਾਰ ਸੰਸਾਰ ਦਿੱਤਾ,
ਕੀਤਿਆਂ ਦੀਦਾਰ ਮੁਕਤ ਹੋਈ ਮਹਾਂ ਪਾਪੀ ਦੀ ।

ਓਸ ਦੀ ਸੁਮੱਤ ਦਾ ਏ ਤੱਤ, ਨਾ ਕੁਪੱਤ ਕਰੋ,
ਦੂਜਿਆਂ ਦੀ ਪਤ ਹੱਥ ਘੱਤ ਨਹੀਂ ਨਾਪੀ ਦੀ ।
ਏਕਤਾ ਵਧਾਓ ਦਸਾਂ ਨੌਹਾਂ ਦੀ ਕਮਾਓ ਕਾਰ,
ਦਿਲੋਂ ਨਾ ਭੁਲਾਓ ਯਾਦ ਵਡ ਪਰਤਾਪੀ ਦੀ ।

ਮਿੱਠੀ ਮੁਸਕਾਨ ਕਲਿਆਨ ਪ੍ਰਦਾਨ ਕੀਤੀ,
ਬਣ ਗਈ ਮਹਾਨ ਜੋ ਸੀ ਜ਼ਿੰਦਗੀ ਸਰਾਪੀ ਦੀ ।
ਓਹਦੀ ਗੁਫਤਾਰ ਪਾਰ ਕੀਤੇ ਲੱਖਾਂ ਚੋਰ ਯਾਰ,
ਠਾਰ ਸਰਸ਼ਾਰ ਕੀਤੀ ਦੁਨੀਆਂ ਜੁ ਤਾਪੀ ਦੀ ।

ਵਿਛੱੜੇ ਮਿਲਾਏ ਤੇ ਹਸਾਏ ਓਸ ਰੋਂਦੇ ਕਈ,
ਕਥਣੀ ਨਾ ਆਏ ਕਥਾ ਵਿੱਛੜੇ ਮਿਲਾਪੀ ਦੀ ।
ਸਦੀਆਂ ਦੇ ਕੰਗਲੇ ਸੀ. ਰੰਗਲੇ ਬਣਾਇ ਜਿਨੇਂ,
ਦਿਲੋਂ ਨਾ ਭੁਲਾਓ ਯਾਦ ਵਡ ਪਰਤਾਪੀ ਦੀ ।

1961

## ਸੋਮਾਂ ਏ ਪਿਆਰ ਦਾ

ਗੁਣਾਂ ਵਿਚੋਂ ਸਤੋ ਗੁਣ ਰੁਤਾਂ ਚੋਂ ਬਸੰਤ ਰੁਤ,
ਦੇਸ਼ਾਂ ਵਿਚੋਂ ਦੇਸ ਨਾਂ ਪੰਜਾਬ ਦੇ ਮਿਆਰ ਦਾ ।
ਨਦੀਆਂ ਚੋਂ ਗੰਗਾ ਅਤੇ ਸੰਗਾ ਵਿਚੋਂ ਸਾਧ ਸੰਗ,
ਫੁਲਾਂ ਵਿਚ ਜੋੜ ਨਾਂ ਗੁਲਾਬ ਦੇ ਨਿਖਾਰ ਦਾ ।

ਦੁਖਾਂ ਵਿਚੋਂ ਭੁੱਖ ਦੁਖ ਰੋਗਾਂ ਵਿਚੋਂ ਬ੍ਰਿਹੋਂ ਰੋਗ,
ਪਾਣੀਆਂ ਚੋਂ ਜ਼ਮਜ਼ਮ ਆਬਿ ਆਬਸ਼ਾਰ ਦਾ ।
ਕਸਮਾਂ ਚੋਂ ਗੁਰੂ ਅਤੇ ਮਜ਼ਬਾਂ ਚੋਂ ਨਾਮਧਾਰੀ,
ਜਜ਼ਬਿਆਂ ਵਿਚੋਂ ਤਿਵੇਂ ਜਜ਼ਬਾ ਪਿਆਰ ਦਾ ।

ਹੋਂਦਾ ਨਾ ਪਿਆਰ ਮਾਂ ਪਾਲਦੀ ਨਾ ਬੱਚਿਆਂ ਨੂੰ,
ਹੋਵੇ ਨਾ ਪਿਆਰ ਕੰਤ ਨਾਰ ਨੂੰ ਵਿਸਾਰ ਦਾ ।
ਹੋਂਦਾ ਨਾ ਪਿਆਰ ਨਾ ਆਸ਼ਕਾਂ ਦਾ ਲੈਂਦਾ ਕੌਣ,
ਹੋਵੇ ਨਾ ਪਿਆਰ ਕੋਈ ਜਾਨ ਕਦੋਂ ਵਾਰ ਦਾ ।

ਹੋਂਦਾ ਨਾ ਪਿਅਰ ਕੋਈ ਜਪਦਾ ਨਾ ਰਾਮ ਨਾਮ,
ਹੋਵੇ ਨਾ ਪਿਆਰ ਤਾਂ ਨਮਾਜ਼ ਨਾ ਗੁਜ਼ਾਰ ਦਾ ।
ਹੋਂਦਾ ਨਾ ਪਿਆਰ ਜੇ ਤਾਂ ਰੱਬ ਉਕਾ ਹੋਂਦਾ ਈ ਨਾ,
ਰੱਬ ਦੀ ਏ ਹੋਂਦ ਜੇਹੜੇ ਕ੍ਰਿਸ਼ਮੈ ਪਿਆਰ ਦਾ ।

ਜਿਦੇ ਵਿਚੋਂ ਨਿਕਲੇ ਕੋਈ ਚੀਜ਼ ਓਹੋ ਵਡਾ ਹੋਂਦੈ,
ਬ੍ਰਹਮਾਂ ਏ ਵਡਾ ਜੇਹੜਾ ਬੇਦਾਂ ਨੂੰ ਉਚਾਰ ਦਾ ।
ਹੋਂਦੇ ਨੇ ਭਗਤ ਵਡੇ ਰਚਦੇ ਨੇ ਤੀਰਥਾਂ ਨੂੰ,
ਸ਼ਿਵਜੀ ਏ ਵਡਾ ਗੰਗਾ ਸੀਸ ਤੋਂ ਉਤਾਰ ਦਾ ।

ਗੁਰੂ ਹੋਂਦਾ ਵਡਾ ਜੇਹੜਾ ਸੰਗਤਾਂ ਅਨੇਕ ਥਾਪੇ,
ਵਡਾ ਉਸਤਾਦ ਜੇਹੜਾ ਬਚਿਆਂ ਸਿਖਾਰ ਦਾ ।
ਰਬ ਤੋਂ ਵੀ ਵਡਾ ਸਤਿਗੁਰੂ ਪਰਤਾਪ ਸਿੰਘ,
ਕੇਹੜੀ ਗਲੋਂ ਇਕੋ ਗਲ ਸੋਮਾ ਏ ਪਿਆਰ ਦਾ ।

ਕੋਈ ਓਹਨੂੰ ਆਖੇ ਓਹਦਾ ਨਾਮ ਪਰਤਾਪ ਵਾਲਾ,
ਕੋਈ ਓਹਨੂੰ ਹਸੂੰ ਹਸੂੰ ਆਖ ਕੇ ਪੁਕਾਰ ਦਾ ।
ਕੋਈ ਓਹਨੂੰ ਆਖੇ ਓਹ ਤੇ ਰਾਜਿਆਂ ਦਾ ਮਹਾਰਾਜਾ,
ਕੋਈ ਓਹਨੂੰ ਆਖੇ ਰੂਪ ਸ੍ਰੀ ਨਿਰੰਕਾਰ ਦਾ ।

ਆਖਿਆ ਗੋਪਾਲ ਕਿਸੇ ਉਜੜੇ ਵਸਾਣ ਹਾਰ,
ਕਿਸੇ ਕਿਹਾ ਰਾਗੀਆਂ ਦੇ ਗੁਰੂਆਂ ਸਿਖਾਰਦਾ ।
ਕੋਈ ਕੁਝ ਆਖੇ ਆਖਾਂ ਸਾਰਿਆਂ ਤੋ ਮਿੱਠੀ ਗੱਲ,
ਗੁਰੂ ਪਰਤਾਪ ਸਿੰਘ ਸੋਮਾ ਏਂ ਪਿਆਰ ਦਾ ।

ਨਾਮ ਪਰਤਾਪ ਤੇ ਕ੍ਰੋੜਾਂ ਪਾਪ ਦੂਰ ਕਰ ।
ਕਢ ਲਿਆ ਸਾਨੂੰ ਦੁਖ ਦਾਨਵਾਂ ਦੀ ਤਾਧ ਵਿਚੋਂ ।।
ਜੱਗ ਦੇ ਪਦਾਰਥਾਂ ਤੇ ਮਾੜਿਆਂ ਦਾ ਹੱਥ ਕੀਤਾ ।
ਕਿੰਨਾਂ ਵੀ ਲੁਟਾਵਾਂ ਆਵੇ ਤੋਟ ਨਾ ਅਗਾਧ ਵਿਚੋਂ ।।

ਡਰ ਦਰਗਾਹ ਦੇ ਮੁਕਾਏ ਸਾਰੇ ਪਲਾਂ ਵਿਚ ।
ਦੁਨੀਆਂ ਦੇ ਰੋਗ ਕੀ ਨੇ ਆਦ ਤੇ ਬਿਆਧ ਵਿਚੋਂ ।।
ਪਲਾ ਗੱਲ ਡਿਗ ਦਰ ਮੰਗਦੇ ਆਂ ਮੰਗ ਇਹੋ ।
'ਤੁੱਠੇ ਰਹੋ ਭੁੱਲੋ ਨਾ ਕਦੀ ਵੀ ਸਾਡੀ ਯਾਦ ਵਿਚੋਂ ।।

1962

# ਤੇਰੇ ਜਿਹਾ ਵੇਖਿਆ ਨਾ ਦੂਸਰਾ ਜਹਾਨ ਤੇ

ਤੂੰ ਬਿਅੰਤ ਹਉ ਮਿਤ ਕਰ ਵਰਨਉ, ਕਿਆ ਜਾਨਾ ਹੋਇ ਕੈਸੋ
ਫਿਰ ਵੀ ਪਰ ਮੈਂ ਰਹਿ ਨਾ ਸੱਕਾਂ, ਸਿਫਤਾਂ ਤੇਰੀਆਂ ਐਸੋ
ਬਾਰਸ਼ ਦੀ ਕਣੀਆਂ ਕੋਈ ਗਿਣਲੈ, ਗੁਣ ਪਰ ਗਿਣ ਨਾ ਸੱਕੇ
ਮੈਂ ਆਸ਼ਕ ਮੁਸਕਾਨ ਤਿਰੀ ਦਾ, ਹੋਰ ਨਹੀਂ ਕੋਈ ਜੈਸੋ

ਤੇਰੀ ਮੁਸਕਾਨ ਉਸਤਾਦ ਬਣੀ ਕਲੀਆਂ ਦੀ,
ਰੀਝ ਰੀਝ ਪੈਣ ਭੌਰੇ ਤੇਰੀ ਮੁਸਕਾਨ ਤੇ ।
ਤੇਰੀ ਮੁਸਕਾਨ ਤੱਕ ਬਦਲਾਂ ਚੋਂ ਚੰਨ ਆਇਆ,
ਹੋ ਗਿਆ ਚਕੋਰ ਦਿਲ ਤੇਰੀ ਮੁਸਕਾਨ ਤੇ ।
ਤੇਰੀ ਮੁਸਕਾਨ ਮੇਰੀ ਯਾਦਾਂ ਦੀ ਪਟਾਰੀ ਵਿਚ,
ਜਗ ਜਗ ਪਵੇ ਵਧ ਕੋਹਿਨੂਰੀ ਸ਼ਾਨ ਤੇ ।
ਤੇਰੀ ਮੁਸਕਾਨ ਕਾਲੀ ਹਿਜ਼ਰਾਂ ਦੀ ਰਾਤ ਵਿਚ,
ਚਮਕੇ ਸਿਤਾਰਾ ਜਿਵੇਂ ਸਰਘੀ ਦੇ ਆਨ ਤੇ ।
ਤੇਰੀ ਮੁਸਕਾਨ ਮੈਨੂੰ ਖ਼ਿਜ਼ਾਂ ਚ ਬਹਾਰ ਵਾਂਗ,
ਤੀਆਂ ਦੇ ਤਿਹਾਰ ਜਿਵੇਂ ਪੀਂਘ ਦੇ ਝੁਟਾਨ ਤੇ ।
ਤੇਰੀ ਮੁਸਕਾਨ ਮੇਰੇ ਦਰਦਾਂ ਦੇ ਛਾਲਿਆਂ ਤੇ,
ਪੋਲੇ ਪੋਲੇ ਕੀਤੀ ਲੇਪ ਮਲਮਾਂ ਸਮਾਨ ਤੇ ।
ਤੇਰੀ ਮੁਸਕਾਨ ਮੇਰੀ ਦਿਲ ਵਾਲੀ ਕਹਿਕਸ਼ਾਂ ਤੇ,
ਟੁੱਪ ਟੁੱਪ ਟੁਰੇ ਜਿਵੇਂ ਚੰਦਾ ਆਸਮਾਨ ਤੇ ।
ਤੇਰੀ ਮੁਸਕਾਨ ਮੇਰੇ ਦਿਲ ਦੇ ਨਿਸ਼ਾਨਿਆਂ ਤੇ,
ਖਿੱਚ ਖਿੱਚ ਤੀਰ ਮਾਰੇ ਯਾਦਾਂ ਦੇ ਕਮਾਨ ਤੇ ।
ਤੇਰੀ ਮੁਸਕਾਨ ਅੱਲੇ ਜ਼ਖ਼ਮੋਂ ਖਰੀਂਢ ਛਿੱਲੇ,
ਟੱਸ ਟੱਸ ਹੋਵੇ ਜਿਵੇਂ ਲੂਣ ਛਿੜਕਾਨ ਤੇ ।
ਤੇਰੀ ਮੁਸਕਾਨ ਪਿਛੇ ਦੁਨੀਆਂ ਦੀ ਕੌੜ ਸਾਰੀ,
ਚੁੰਮ ਚੁੰਮ ਪੀਤੀ ਮਿੱਠੀ ਸ਼ਹਿਦ ਨਾਲੋ ਜਾਨ ਤੇ ।

ਤੇਰੀ ਮੁਸਕਾਨ ਪਿਛੇ ਜੱਗ ਦਿਆਂ ਤਾਹਨਿਆਂ ਦੀ,
ਘੋਲ ਘੋਲ ਪੀਤੀ ਮੈਂ ਹੋਇ ਮਸਤਾਨ ਤੇ ।
ਤੇਰੀ ਮੁਸਕਾਨ ਮੇਰੀ ਜ਼ਿੰਦਗੀ ਦੀ ਰਾਸ ਬਣੀ,
ਕਰ ਕੁਰਬਾਨ ਸੁੱਟਾਂ ਲੱਖਾਂ ਈ ਖ਼ਜ਼ਾਨ ਤੇ ।
ਤੇਰੀ ਮੁਸਕਾਨ ਇਕ ਵਾਰ ਮਿਲੇ ਵੇਖਣੇ ਨੂੰ,
ਅਖ ਪਲਕਾਰੇ ਪਿੱਛੇ ਵਾਰਾਂ ਜਿੰਦ ਜਾਨ ਤੇ ।
ਤੇਰੀ ਮੁਸਕਾਨ ਆਸਮਾਨ ਤੋਂ ਤ੍ਰੇਲ ਵਾਂਗ,
ਵੱਸੀ ਹੋ ਮਿਲਾਪ ਸਾਰੇ ਹਿੰਦੁਸਤਾਨ ਤੇ ।
ਤੇਰੀ ਮੁਸਕਾਨ ਮਾਹ ਸੌਣ ਦੀ ਫੁਹਾਰ ਬਣ,
ਉਤੱਰੀ ਆ ਕਵਿਤਾ ਹੋ ਕਮਲੇ ਕਿਸਾਨ ਤੇ ।
ਤੇਰੀ ਮੁਸਕਾਨ ਤੇਰੀ ਆਨ ਤੇਰੀ ਸ਼ਾਨ ਜਿਹਾ,
ਤੇਰੇ ਜਿਹਾ ਵੇਖਿਆ ਨਾ ਦੂਸਰਾ ਜਹਾਨ ਤੇ ।

1964

## ਵਡੇਰਾ ਗੁਰੂ ਰਾਮ ਸਿੰਘ

ਜਿਵੇਂ ਸਾਰੇ ਗੁਰੂਆਂ ਦਾ ਬਾਬਾ ਗੁਰੂ ਨਾਨਕ ਹੈ,
ਤਿਵੇਂ ਸਾਰੀ ਦੁਨੀਆਂ ਦਾ ਬਾਪੂ ਗੁਰੂ ਰਾਮ ਸਿੰਘ ।

ਬਾਬੇ ਗੁਰੂ ਬੁਢੀਆਂ ਬੇਜੋੜ ਬਾਤਾਂ ਰੱਦੀਆਂ ਸੀ,
ਨਵੀਂ ਗੁਰੂ ਕਾਰ ਦਾ ਸਥਾਪੂ ਗੁਰੂ ਰਾਮ ਸਿੰਘ ।

ਸਿੱਖੀ ਛੱਡ ਖਾਲਸਾ ਗਵਾ ਬੈਠਾ ਸਿੱਖ ਰਾਜ,
ਨਵੇਂ ਸਿੱਖੀ ਰੂਪ ਦਾ ਕਲਾਪੂ ਗੁਰੂ ਰਾਮ ਸਿੰਘ ।

ਗੋਰਿਆਂ ਨੂੰ ਦੇਸੋਂ ਬਾਹਰ ਕਢਣੇ ਦੀ ਸਾਧ ਲੈਕੇ,
ਮੁੜਿਆ ਨਾ -ਟੱਪ ਕਈ ਟਾਪੂ-ਗੁਰੂ ਰਾਮ ਸਿੰਘ ।

ਹੋ ਗਿਐ ਵਡੇਰਾ ਬਹੁਤ ਬਾਪੂ ਗੁਰੂ ਰਾਮ ਸਿੰਘ,
ਦੂਸਰੀ ਸਦੀ ਚੋਂ ਸੱਤ ਵਰ੍ਹਿਆਂ ਦਾ ਓਹਲਾਏ ।

ਗੁਰੂ ਹਰੀ ਸਿੰਘ ਸਤਿਗੁਰੂ ਪਰਤਾਪ ਸਿੰਘ,
ਕਰਕੇ ਉਡੀਕ ਫਿਰ ਛੱਡ ਦਿੱਤਾ ਚੋਲਾਏ ।

ਮੇਰੇ ਨਾਲੋਂ ਦਸ ਵਰ੍ਹੇ ਵਡਾ ਹੈ ਹਜ਼ੂਰ ਗੁਰੂ,
ਚੁੱਪ ਕਰ ਬਹਿ ਰਿਹੈ, ਨਾ ਕਰੇ ਕੋਈ ਬੋਲਾਏ ।

ਤੇਰੀ ਏਸ ਚੁੱਪ ਤੋਂ ਕਈ ਹੋਂਦੇ ਨੇ ਕਸੂਤ ਕੰਮ,
ਕਈਆਂ ਦੇ ਸਿਰਾਂ ਚ ਭਉ ਰਹਿ ਗਿਆ ਨਾ ਤੋਲਾਏ ।

## ਮੇਹਣਾ ਔਤਰੇ ਜਹਾਨ ਦਾ

ਤੇਰੇ ਪਹਿਲੇ ਲਾਰਿਆਂ ਤੇ ਸਦੀਆਂ ਦੀ ਕਾਈ ਜੰਮੀ,
ਨਵੇਂ ਲਾਰੇ ਲਾਈ ਜਾਂਦਾ ਗੁਰੂ ਜਗਜੀਤ ਸਿੰਘ ।
ਹਾਂ ਵੀ ਨਹੀ ਹੋਂਦੀ, ਅਤੇ ਨਾਂਹ ਕਰ ਸੱਕਦੇ ਨਹੀਂ,
ਐਸੇ ਆਹਰੇ ਫਾਈ ਜਾਂਦਾ ਗੁਰੂ ਜਗਜੀਤ ਸਿੰਘ ।

ਸਾਡੇ ਵਿਸ਼ਵਾਸ ਦੀਆਂ ਕੰਧਾਂ ਭੁਰੀ ਜਾਂਦੀਆਂ ਨੂੰ,
ਲਾਰਿਆਂ ਦੇ ਗਾਰੇ ਲਾਂਦਾ ਗੁਰੂ ਜਗਜੀਤ ਸਿੰਘ ।
ਹੋ ਗਿਆ ਅਜ਼ਾਦ ਹਿੰਦ, ਪਾਠ ਵੀ ਨੇ ਹੋਏ ਲੱਖਾਂ,
ਦੱਸ ਕੇਹੜਾ ਪੱਜ ਰਾਂਹਦਾ ਗੁਰੂ ਜਗਜੀਤ ਸਿੰਘ ।

ਤੇਰੇ ਝੂਠੇ ਲਾਰਿਆਂ ਨੇ ਜ਼ਿੰਦਗੀ ਅਜ਼ਾਬ ਕੀਤੀ,
ਖਾਈ ਜਾਂਦਾ ਜਿੰਦ ਮੇਹਣਾ ਔਤਰੇ ਜਹਾਨ ਦਾ ।
ਅਜੇ ਨਹੀ ਔਣਾ, ਕੋਈ ਔਣ ਜਹੀ ਗੱਲ ਕਰ,
ਹੋਈ ਜਾਂਦਾ ਘਾਣ ਸਾਡੇ ਪੇਤਲੇ ਈਮਾਨ ਦਾ ।

ਦਾਦਾ ਨਹੀਂ ਔਂਦਾ ਪੋਤਾ ਬੋਲਦਾ ਨਹੀ ਆਇਆਂ ਨਾਲ,
ਰਿਹਾ ਕੀ ਵਸੀਲਾ ਕੋਈ ਭੈਣੀ ਸਾਹਿਬ ਜਾਨ ਦਾ ।
ਬਾਰਵੀਂ ਦੇ ਵਾਲੀ, ਛੱਡ ਬਾਹਰ ਦੇ ਬਿਲੋੜੇ ਕੰਮ,
ਕੋਟਲੇ ਆ, ਕਹਿਣਾ ਮੰਨ ਕਮਲੇ ਕਿਸਾਨ ਦਾ ।

# ਧੰਨ ਗੁਰੂ ਹਰੀ ਸਿੰਘ

ਸਾਰੇ ਸੁਭ ਨਿਯਮਾਂ ਦੀ ਨੀਂਹ ਬੱਧੀ ਰਾਮ ਜੀ ਨੇਂ,
ਪਰ ਲਾਗੂ ਕਰਨੇ ਦਾ ਸੇਹਰਾ ਸਿਰ ਆਪ ਏ ।

ਬਾਰਵੇਂ ਬਦੇਸ਼ ਗਏ ਆਪ ਨੂੰ ਕਲੇਸ਼ ਪਏ,
ਸਾਰੇ ਦੁੱਖ ਸਹੇ ਪਰ ਰਹੇ ਥਿਰ ਆਪ ਏ ।

ਬੇੜੀ ਜਦੋਂ ਫਾਥੀ ਹੋਵੇ ਮੱਛਾਂ ਕੱਛਾਂ ਕੱਪਰਾਂ 'ਚ,
ਪੂਰ ਤਾਂਈਂ ਸੱਕਦਾ ਨਾ ਰਸਤਾ ਸਿੰਞਾਪ ਏ ।

ਹੇਠੋਂ ਹੜ੍ਹ ਚੜ੍ਹੇ ਹੋਣ ਉਤੋਂ ਪੈਂਦੇ ਗੜੇ ਹੋਣ,
ਝੱਖੜ ਵੀ ਬੜੇ ਹੋਣ ਪਵੇ ਆਪੋ ਧਾਪ ਏ ।

ਸਾਥ ਅਜੇ ਕੂਲਾ ਹੋਵੇ, ਆਗੂ ਭਾਵੇਂ ਦੂਲਾ ਹੋਵੇ,
ਪਰ ਪਰਦੇਸੀਂ ਰਿਹਾ ਹੋਵੇ ਰਾਹ ਨਾਪ ਏ ।

ਅੱਤ ਦੀ ਨਿਰਾਸਤਾ ਚ ਬੇੜੀ ਬੰਨੇ ਲਾਣ ਵਾਲਾ,
ਗੁਰੂ ਹਰੀ ਸਿੰਘ ਸਾਰਾ ਤੇਰਾ ਪਰਤਾਪ ਏ ।

# ਆਪੇ ਗੁਰ ਚੇਲਾ

ਜੰਗ ਦੇ ਮੈਦਾਨ ਵਿਚ ਪਿਆਰ ਦੀ ਕਮੰਦ ਪਾਕੇ,
ਸੈਦੇ ਜਹੇ ਸਿਧੇ ਕੀਤੇ ਨੈਣਾਂ ਦੀ ਕਟਾਰ ਨੇ
ਨੰਦ ਲਾਲ ਜਹੇ ਕਵੀ ਵੈਰੀਆਂ ਦੇ ਘਰਾਂ ਵਿਚੋਂ,
ਖਿੱਚ ਲਏ ਤੁਣੱਕੇ ਮਾਰ ਸ਼ੀਰੀ ਗੁਫਤਾਰ ਨੇ
ਮੋਮਨਾ ਦੇ ਪੀਰ ਨੇ ਵੀ ਗੇਸੂਆਂ ਦੀ ਤਾਰ ਪਿੱਛੇ,
ਕੀਤੇ ਹੱਸ ਹੱਸ ਕੇ ਨਿਸਾਰ ਪੁਤ ਚਾਰ ਨੇ
ਬਾਣੀ ਪੜ੍ਹ ਜ਼ੇਬੁਨਿਸ਼ਾਂ ਦਿਲੋਂ ਦਿਲ ਹਾਰ ਬੈਠੀ,
ਕਾਰੇ ਕੀ ਚਾ ਕੀਤੇ ਤੇਰੀ ਕਵਿਤਾ ਦੀ ਕਾਰ ਨੇ

ਔਹ ਤੱਕੋ ਅਜ ਉਲਟੀ ਗੰਗਾ, ਭੀਖਮ ਸਿਜਦਾ ਚੜ੍ਹਦੇ ਕਰਦਾ
ਮਜ਼ਬ, ਸ਼ਰੀਅਤ, ਮੌਤ, ਹਕੂਮਤ, ਪੀਰ ਮੁਰੀਦੀ, ਤੋਂ ਨਹੀਂ ਡਰਦਾ
ਭੀਖਮ ਦੇ ਰੱਬ ਮੱਕਾ ਛੱਡਕੇ, ਪਟਨੇ ਦੇ ਵਿਚ ਡੇਰੇ ਲਾਏ
ਹਥ ਦੁਹਾਂ ਕੁਜੀਆ ਤੇ ਧਰਕੇ, ਹਿੰਦੂ ਮੁਸਲਿਮ ਇਕ ਜਨਾਏ

ਹਿੰਦੂਆਂ ਖ਼ਾਤਰ ਪਿਤਾ ਘੁਮਾਇਆ, ਮੋਮਨ ਪੀਰਾਂ ਪੁੱਤ ਘੁਮਾਏ
ਵਰ੍ਹੇ ਬਤਾਲੀ ਕੰਮ ਛਤਾਲੀ, ਇਤਿਹਾਸਾਂ ਨਹੀਂ ਕਿਤੇ ਦੁਹਰਾਏ
ਤੱਕਿਆ ਅਮਨ ਜ਼ੁਲਮ ਤੋਂ ਡਰਦਾ, ਅਗਲੇ ਅੰਦਰ ਵੜਦਾ ਜਾਏ
ਬੈਹ ਨੈਣਾਂ ਦੇਵੀ ਦੇ ਟਿੱਲੇ, ਦਿਨ ਤੇ ਰਾਤਾਂ ਛਿਲੇ ਪਕਾਏ

ਲੈ ਅਕਾਲ ਤੋਂ ਸ਼ਕਤ ਭਗੌਤੀ, ਰੱਤੇ ਨੈਣੀ ਘਰ ਨੂੰ ਆਏ
ਕਿਲਾ ਕੇਸਗੜ੍ਹ ਰੋਜ਼ ਵਸਾਖੀ, ਘੱਲ ਸੁਨੇਹੇ ਲੋਕ ਬੁਲਾਏ
ਨੰਗੀ ਤੇਗ ਤ੍ਰਿਖੀ ਲੈਕੇ, ਇਕ ਦਮ ਆਇ ਥੜੇ ਦੇ ਉਤੇ
ਖਿੜ ਖਿੜ ਹੱਸੀਆਂ ਸ਼ਾਂਤ ਬੀਰਤਾ, ਜਬਰ ਜ਼ੁਲਮ ਲੈ ਕੰਬਲ ਸੁੱਤੇ

ਕਿਹਾ, ਸੀਸ ਇਕ ਦਿਓ ਦਲੇਰੋ ! ਮਾਨੁਖਤਾ ਦੀ ਭੇਟਾ ਕਰਨਾ
ਕਰਨੇ ਨਹੀਂ ਬਹਾਨੇ ਹੀਲੇ, ਬਿਨ ਸਿਰ ਦਿੱਤੇ ਕੰਮ ਨਾ ਸਰਨਾ
ਵਾਰ ਦੂਸਰੀ ਦਿੱਤਾ ਹੋਕਾ, ਦਇਆ ਰਾਮ ਆ ਹੋਇਆ ਹਾਜ਼ਰ
ਤੇਗ ਨਾਲ ਸਿਰ ਏਦਾਂ ਲਾਹਿਆ, ਚਾਕੂ ਦੇ ਨਾਲ ਜਿੱਦਾਂ ਗਾਜਰ

ਧੜ ਐਧਰ ਸਿਰ ਓਧਰ ਤੜਪੇ, ਸੰਗਤ ਵਿਚ ਖਲਬਲੀ ਮੱਚੀ
ਦੂਜੀ ਵਾਰ ਲਹੂ ਦੀ ਭਿਜੀ, ਤੇਗ਼ ਗੁਰੂ ਦਸਵੇ ਦੀ ਨੱਚੀ
ਖ਼ਾਤਰ ਧਰਮ ਸੀਸ ਕੋਈ ਦੇਂਦੈ ? ਦੂਜੀ ਵਾਰ ਦਿਆਂ ਲਲਕਾਰਾ
ਧਰਮ ਦਾਸ ਨੇ ਅਰਜ਼ ਗੁਜ਼ਾਰੀ, ਗੁਰ ਜੀ ! ਸਿਰ ਤਾਂ ਹੈ ਈ ਤੁਮ੍ਹਾਰਾ

ਛਿਟਕੀ ਤੇਗ਼ ਰਿੜ੍ਹੇ ਸਿਰ ਏਦਾਂ, ਜਿਵੇਂ ਕਰੀਰੋਂ ਪੇਞੂ ਪੱਕਾ
ਸਿਖ ਝਟਕਦੇ-ਵੇਖ ਗੁਰੂ ਨੂੰ ਦੁਨੀਆਂ ਰਹਿ ਗਈ ਹੱਕਾ ਬੱਕਾ
ਮੁਗ਼ਲ ਬਾਦਸ਼ਾਹ ਦਾ ਇਕ ਖ਼ੁਫ਼ੀਆ, ਵੇਖ ਨਜ਼ਾਰਾ ਅੱਖੀਂ ਸਾਰਾ
ਲਿਖ ਘੱਲਿਆ ਔਰੰਗਜ਼ੇਬ ਨੂੰ ਉਸ ਪੜ੍ਹ ਕੇ ਹਥ ਮੱਥੇ ਮਾਰਾ

ਤੀਜੀ ਵਾਰ ਤੇਗ਼ ਤਮਕਾਕੇ, ਕਹਿੰਦੇ ਹਿੰਮਤ ਕਰੋ ਜਵਾਨ
ਸਿਰ ਦੇ ਤੱਕੋ ਅਜਬ ਨਜ਼ਾਰਾ, ਜ਼ਿੰਦਗੀ ਦਾ ਸ਼ੀਸ਼ਾ ਕਿਰਪਾਨ
ਹਿੰਮਤ ਰਾ ਨੇ ਹਿੰਮਤ ਕੀਤੀ, ਕਹਿੰਦਾ ਹਿੰਮਤ ਮੇਰੀ ਕੇਹੜੀ
ਸਿਰ ਲਾਹ ਕੇ ਤੇ ਗਰਜੇ ਸਤਿਗੁਰ, ਔਹ ਕੱਟੀ ਪਾਪਾਂ ਦੀ ਬੇੜੀ

ਚੌਥੀ ਵਾਰੀ ਚੰਚਲ ਚੰਡੀ, ਚਮਕਾਈ ਜਾਂ ਗੁਰ ਦਸਮੇਸ਼
ਖੁਸਰ ਫੁਸਰ ਸਭ ਕਰਨ ਲਗ ਪਏ, ਕਹਿੰਦੇ ਹੁਣ ਨਹੀਂ ਜਾਂਦੀ ਪੇਸ਼
ਦੌੜੀ ਆਵੇ ਮਾਤਾ ਗੁਜਰੀ ਠਹਿਰ ਜ਼ਰਾਵੇ ਮੇਰੇ ਨਾਲ
ਏਹ ਸਾਡੇ ਪ੍ਰਾਣਾਂ ਤੋਂ ਪਿਆਰੇ ਕੀ ਪਿਆ ਕਰਨੈਂ ਸਿੱਖਾਂ ਨਾਲ

ਮੋਹਕਮ ਰਾ ਦਾ ਪੱਕਾ ਨਿਸਚਾ, ਸਿਰ ਨੀਵਾਂ ਕਰ ਅਗੇ ਧਾਣਾਂ
ਤੇਗ਼ ਤ੍ਰਿਖੀ ਇਓਂ ਸਿਰ ਲਾਹਿਆ, ਜਿਵੇ ਹੋਇ ਪੱਕਾ ਅਦਵਾਣਾਂ
ਪੰਜਵੀ ਵਾਰ ਪੈ ਗਿਆ ਰੌਲਾ, ਕਿਰਨਮ ਕਿਰਨੀ ਲੱਗੀ ਹੋਣ
ਕਲਗੀ ਵਾਲੇ ਕਿਹਾ ਕੜਕ ਕੇ, ਰੈਹ ਗਈ ਇੱਕ ਅਖ਼ੀਰੀ ਚੋਣ

ਸਾਹਿਬ ਰਾਮ ਨੇ ਜਿਗਰਾ ਕੀਤਾ, ਹਾਜ਼ਰ ਹਾਂ ਜੇ ਹੈ ਮਨਜ਼ੂਰ
ਅਖ ਫੱਰਕੇ ਇਕੋ ਝਟਕੇ ਜਾ ਡਿੱਗਾ ਸਿਰ ਕਿੱਡੀ ਦੂਰ
ਆਦਰ ਨਾਲ ਚੁੰਮ ਕੇ ਚੰਡੀ, ਦਿੱਤੀ ਰੱਖ ਧੜਾਂ ਦੇ ਕੋਲ
ਚੁਗ਼ ਚੁਗ਼ ਕੇ ਸਿਰ ਕੱਠੇ ਕੀਤੇ, ਅਣਮੁੱਲੇ ਲਾਲਾਂ ਦਾ ਬੋਹਲ

ਪਰਨੇ ਨਾਲ ਪੂੰਝ ਕੇ ਸਾਰੇ, ਚੁੰਮ ਚੁੰਮ ਕੇ ਨਾਲ ਪਿਆਰ
ਧੜ ਏਹਦਾ ਸਿਰ ਓਹਦਾ ਧਰਿਆ, ਉਕੱਾ ਕੀਤੀ ਨਹੀ ਵਿਚਾਰ
ਪਾਣੀ ਦਾ ਇਕ ਬਾਟਾ ਭਰਿਆ, ਦਿੱਤੇ ਵਿੱਚ ਪਤਾਸੇ ਪਾ
ਸਰਬ ਲੋਹ ਦਾ ਖੰਡਾ ਲੈ ਕੇ, ਰਹੇ ਹਲੌਂਦੇ ਬਾਣੀਗਾ

ਅੰਮ੍ਰਿਤ ਛਿਣਕ ਜਿਵਾਏ ਪੰਜੇ, ਉਠੇ ਨਾਲ ਅਨੋਖੀ ਸ਼ਾਨ
ਓਹਨਾਂ ਤਾਂਈਂ ਛਕਾਕੇ ਪਹਿਲਾਂ, ਫਿਰ ਓਹਨਾਂ ਤੋਂ ਕੀਤਾ ਪਾਨ
ਖੰਡੇ ਵਿਚੋਂ ਪੈਦਾ ਕੀਤਾ, ਪੰਥ ਖਾਲਸਾ ਸਿੰਘ ਸੁਹੇਲਾ
ਵਾਹੁ ਵਾਹੁ ਗੋਬਿੰਦ ਸਿੰਘ ਗੁਰ, ਆਪੇ ਗੁਰੂ ਤੇ ਆਪੇ ਚੇਲਾ

1967

## ਵਾਰ

ਅਸਾਂ ਓਹ ਸਿਕੰਦਰ ਡੱਕਿਆ, ਜੋ ਜੇਤੂ ਜੱਗ ਦਾ
ਅਸਾਂ ਲੂਹੀਆਂ ਆਸਾਂ ਓਹਦੀਆਂ, ਬਣ ਕੋਲਾ ਮਘਦਾ
ਨਹੀਂ ਡੋਲਾ ਮੰਨਿਆ ਅਕਬਰੀ, ਨਹੀਂ ਕੀਤਾ ਸਜਦਾ
ਸਾਡਾ ਬੱਚਾ ਬਾਰਾ ਸਾਲ ਦਾ, ਤੋਪਾਂ ਵੱਲ ਭੱਜਦਾ

ਜਿਨੂੰ ਦੁਨੀਆਂ ਆਜ਼ਮ ਮੰਨਦੀ, ਜਗ ਜਿਤੱਣ ਹਾਰਾ
ਉਸ ਜਿੱਤੀ ਅੱਧੀ ਏਸ਼ੀਆ, ਲੈ ਲਸ਼ਕਰ ਭਾਰਾ
ਉਸ ਜਿੱਤੇ ਅਰਬ ਈਰਾਨ ਤੇ, ਕਾਬਲ ਕੰਧਾਰਾ
ਉਹ ਫਿਰਿਆ ਵਿਚ ਜਹਾਨ ਦੇ, ਜਿਉਂ ਸ਼ੁਤਰ ਅਵਾਰਾ
ਓਹ ਚੜ੍ਹਿਆ ਆਖ਼ਰ ਹਿੰਦ ਤੇ, ਕਰ ਮਾਰੋ ਮਾਰਾ
ਤਾਂ ਇੱਕ ਪੰਜਾਬੀ ਸੂਰਮਾ, ਲੈ ਫੌਜ ਜੱਰਾਰਾ
ਜਾ ਖੜ੍ਹਿਆ ਜੇਹਲਮ ਨਦੀ ਤੇ, ਦਿੱਤਾ ਲਲਕਾਰਾ
ਓ ਠੈਹਰੀਂ ਪਰਲੇ ਪਾਰ ਈ, ਨਾ ਆਈਂ ਉਰਾਰਾ
ਲੜ ਜਦੋਂ ਸਿਕੰਦਰ ਵੇਖਿਆ, ਨਹੀਂ ਚੱਲਦਾ ਚਾਰਾ
ਉਸ ਧੋਖੇ ਦੇ ਨਾਲ ਪਕੜਿਆ, ਪੋਰਸ ਪਰਵਾਹਰਾ
ਤੇ ਲਾ ਹਥਕੜੀਆਂ ਬੇੜੀਆ, ਸਾਂਹਵੇ ਖਲਿਹਾਰਾ
ਫਿਰ ਆਂਹਦਾ ਤੇਰੇ ਨਾਲ ਦੱਸ, ਕੀ ਕਰੀਏ ਕਾਰਾ
ਤਾਂ ਪੋਰਸ ਅਗੋ ਕੜਕਿਆ, ਕਰ ਚਿੱਤ ਕਰਾਰਾ
ਤੂੰ ਕਰ ਜੋ ਵੈਰੀ ਵੈਰੀਆਂ ਨਾਲ, ਕਰਦੇ ਚਾਰਾ
ਸੁਣ ਕਹੇ ਸਿਕੰਦਰ ਆਫਰੀਨ, ਤੇਰੇ ਤੇ ਯਾਰਾ
ਤੂੰ ਸੁਪਨਾ ਮੇਰਾ ਸਾੜਿਆ, ਹੋ ਲਾਲ ਅੰਗਾਰਾ
ਤੂੰ ਰੱਖੀ ਇਜ਼ਤ ਹਿੰਦ ਦੀ, ਬਣ ਬੀਰ ਦੁਲਾਰਾ
ਮੈਂ ਪਰਤਾਂ ਏਥੋਂ ਪਿਛਾਂ ਨੂੰ, ਨਹੀਂ ਜਾਂ ਅਗਾਰਾ

ਅਸਾਂ ਲੂਹੀਆਂ ਆਸਾਂ ਓਹਦੀਆਂ, ਬਣ ਕੋਲਾ ਮਘਦਾ

ਜਦ ਪੈ ਗਿਆ ਸਾਰੀ ਹਿੰਦ ਤੇ, ਅਕਬਰ ਦਾ ਸਾਇਆ
ਜਦ ਗਜ਼ਨੀ ਤੋਂ ਗੁਜਰਾਤ ਤਕ, ਉਸ ਪੈਰੀਂ ਪਾਇਆ
ਜਦ ਰਾਜ ਪੁਤਾਨਾ ਜਿੱਤਿਆ, ਦੇ ਲਾਲਚ ਮਾਇਆ
ਉਸ ਡੋਲੇ ਦੇ ਤੇ ਲੈ ਕੇ, ਸਨਬੰਧ ਵਧਾਇਆ
ਜਦ ਇਕ ਇੱਕਲਾ ਰਹਿ ਗਿਆ, ਉਦੈ ਸਿੰਘ ਦਾ ਜਾਇਆ
ਤਾਂ ਓਹਨੂੰ ਹਿੰਦ ਸਮਰਾਟ ਦਾ, ਏਹ ਲਿਖਿਆ ਆਇਆ
ਮੈਨੂੰ ਡੋਲਾ ਦਿੱਤਾ ਮਾਨ ਸਿੰਘ, ਅੰਬਰ ਦੇ ਮਾਲਕ
ਧੀ ਦਿੱਤੀ ਬੀਕਾਨੇਰੀਏ, ਨਹੀਂ ਕੀਤਾ ਆਲਕ
ਤੇ ਰਾਜੇ ਜੈ ਪੁਰ ਜੋਧ ਪੁਰ, ਮੈਨੂੰ ਮੰਨਦੇ ਖ਼ਾਲਕ
ਤੂੰ ਵਡਾ ਆਕੜ ਖ਼ਾਨ ਏਂ, ਪਰ ਛੋਟਾ ਬਾਲਕ
ਆ ਬਣ ਮਹਾਰਾਣਾ ਰਾਜਪੂਤ, ਦਿਲ ਕਰ ਨਾ ਖੋਟਾ
ਤੂੰ ਲੈ ਲੈ ਮੈਥੋਂ ਹਿੰਦ ਦਾ, ਕੋਈ ਵਡਾ ਟੋਟਾ
ਲੈ ਡੋਲਾ ਮੇਰੀ ਧੀ ਦਾ, ਪਰ ਹੋ ਜਾ ਛੋਟਾ
ਨਹੀਂ ਮਾਰ ਦਿਊਂਗਾ ਰੋਲ ਕੇ, ਕਰ ਪੋਟਾ ਪੋਟਾ

ਪਰਤਾਇਆ ਖ਼ਤ ਪਰਤਾਪ ਨੇ, ਸੁਣ ਸ਼ਾਹਾ ਅਕਬਰ
ਮੈਂ ਪੋਤਾ ਸਿੰਘ ਸੰਗਰਾਮ ਦਾ, ਜਿਸ ਕੁੱਟਿਆ ਬਾਬਰ
ਜੋ ਰਾਤ ਔਣੀ ਏਂ ਕਬਰ ਵਿੱਚ, ਨਹੀਂ ਰਹਿਣੀ ਅਕਬਰ
ਤੇਰਾ ਡੋਲਾ ਨਾ ਮਨਜ਼ੂਰ ਹੈ ਪਰ ਰਹਿਣੈਂ ਅਕਬਰ

ਨਹੀਂ ਡੋਲਾ ਮੰਨਿਆ ਅਕਬਰੀ ਨਹੀਂ ਕੀਤਾ ਸਜਦਾ

# ਕੋਟਲੇ ਕਾਂਡ ਦਾ ਮੁੱਢ

ਜਦ ਗੁਰਮੁਖ ਸਿੰਘ ਨੇ ਵੇਖਿਆ, ਹੈ ਬੈਲ ਮਰੇੜਾ
ਉਸ ਹੱਥੋਂ ਹੱਥੀ ਕਰ ਲਿਆ, ਜ਼ਾਲਮ ਸੰਗ ਝੇੜਾ
ਪਰ ਵਿੱਚ ਕਚੈਹਰੀ ਜਾਕੇ, ਵਧ ਗਿਆ ਬਖੇੜਾ
ਓਹਦੀ ਅੱਖਾਂ ਸਾਹਵੇਂ ਬਹਿ ਗਿਆ, ਬਿੱਲੇ ਦਾ ਬੇੜਾ

ਸਿਰ ਖੁੱਲੇ ਪਾਟੀ ਕੱਪੜੀ, ਤੇ ਪੈਰੋ ਵਾਹਣਾ
ਉਹ ਵਾਹੋ ਦਾਈ ਭੱਜਦਾ, ਭੈਣੀ ਵੱਲ ਧਾਣਾ
ਦਿਨ ਮਾਘੀ ਭਰੇ ਦੀਵਾਨ ਵਿਚ, ਧਾਂਹੀਂ ਕੁਰਲਾਣਾ
ਰੱਤ ਭਿੱਜੇ ਬੋਲੀਂ ਦੱਸਿਆ, ਜੋ ਵਰਤਿਆ ਭਾਣਾ

ਵਰਤੀ ਚੁੱਪ ਦੀਵਾਨ ਵਿੱਚ, ਕੋਈ ਸਾਹ ਨਾ ਲੈਂਦਾ
ਅੱਜ ਭੈਣੀ ਬਣਿਆ ਕੇਸਗੜ੍ਹ, ਸਿਰ ਦੇਣਾ ਪੈਂਦਾ
ਔਹ ਪੰਡਿਤ ਖੜਾ ਕਸੂਰ ਦਾ, ਰੋਂਦਾ ਕੁਰਲੈਂਦਾ
ਜੋ ਬੋਲੇ ਲਾਹਣਾ ਪਏ ਗਾ, ਕੁੰਡਾ ਖੜਕੈਂਦਾ

ਇੱਕ ਉਠਿਆ ਹੀਰਾ ਹਿੰਦ ਦਾ, ਜੈ ਕਾਰ ਗਜਾਏ
ਉਨ ਖਿਚੀ ਲੀਕ ਮੈਦਾਨ ਵਿਚ, ਇਉਂ ਕੜਕ ਸੁਣਾਏ
ਓਹ ਕੂਕਾ ਟੱਪੇ ਲੀਕ ਨੂੰ, ਜੋ ਪਰਤ ਨਾ ਆਏ
ਗੁਰੂ ਤੇਗ ਬਹਾਦਰ ਵਾਂਗਰਾਂ, ਸਿਰ ਦੇਣੇ ਆਏ

ਫਿਰ ਹਲਚਲ ਮੱਚੀ ਸੰਗਤੀਂ, ਉਠੇ ਮਸਤਾਨੇ
ਇਕ ਦੂਜੇ ਉਤੇ ਡਿੱਗਦੇ, ਕਰ ਕਾਹਲ ਦੀਵਾਨੇ
ਜਿਓਂ ਸੌਣ ਹਨੇਰੀ ਰਾਤ ਵਿੱਚ, ਦੀਪਕ ਪਰਵਾਨੇ
ਵੈਸਾਖੀ ਉਠੇ ਪੰਜ ਸਨ, ਅਜ ਅੰਤ ਨਾ ਜਾਨੇ

ਅਰਦਾਸੇ ਸਿੰਘਾਂ ਸੋਧ ਕੇ, ਕਰ ਲਈਆਂ ਧਾਈਆਂ
ਲੈ ਝੰਡੇ ਅੱਗੇ ਲੱਗੀਆਂ, ਦੋ ਦੁਰਗਾ ਜਾਈਆਂ
ਓਹ ਗੋਰੇ ਬੁੱਚੜ ਮਾਰਨੇ, ਜੋ ਕੋਂਹਦੇ ਗਾਈਆਂ
ਧੰਨ ਇਨ੍ਹਾਂ ਦਾ ਗੁਰੂ, ਧੰਨ ਏਹਨਾਂ ਦੀਆਂ ਮਾਈਆਂ

ਹੁਣ ਸਿੰਘਾਂ ਰੀਠੇ ਘੋਟ ਕੇ, ਦੇਗੇ ਵਰਤਾਏ
ਓਹ ਪੀਂਦੇ ਮਾਝੇ ਦੁੱਧ ਵਿਚ, ਜਿਓਂ ਮਿਸ਼ਰੀ ਪਾਏ
ਦਿਲ ਚਾ ਸ਼ਹੀਦੀ ਪਾਣ ਦਾ, ਸਭ ਕੌੜ ਮੁਕਾਏ
ਮੂੰਹ ਵਿੱਚ ਗਰੜ ਦੁਗਾੜ ਲੈ, ਜਿਓਂ ਸੱਪ ਲੜਾਏ

ਜਾ ਬੁੱਚੜ ਸੋਧੇ ਕੋਟਲੇ, ਸਾਰੇ ਦੇ ਸਾਰੇ
ਤਾਂ ਕਹਿੰਦਾ ਹੀਰਾ ਸਿੰਘ, ਜਾਓ ਜਿਸਪ੍ਰਾਨ ਪਿਆਰੇ
ਅਸਾਂ ਚਾ ਪੁਗਾ ਲਏ ਦਿਲਾਂ ਦੇ, ਕਰ ਹੱਥ ਕਰਾਰੇ
ਹੁਣ ਤੱਕਣੀ ਤੱਕੜੀ ਨਿਆਂ ਦੀ, ਕਿੰਜ ਲਏ ਹੁਲਾਰੇ

## ਸਾਡਾ ਬੱਚਾ ਬਾਰਾਂ ਸਾਲ ਦਾ, ਤੋਪਾਂ ਵੱਲ ਭੱਜਦਾ

ਜਦ ਕਾਵਨ ਤੋਪਾਂ ਬੀੜੀਆ, ਰੱਕੜ ਵਿਚ ਆਕੇ
ਜਦ ਚੜ੍ਹ ਗਏ ਕਈ ਅਕਾਸ਼ ਨੂੰ, ਲਾ ਗੋਲੇ ਢਾਕੇ
ਜਦ ਖੜ੍ਹਿਆ ਅਗੇ ਤੋਪ ਦੇ, ਇਕ ਛੋਹਰਾ ਧਾਕੇ
ਤਦ ਮੇਮ ਤੜਪ ਕੇ ਆਖ਼ਦੀ, ਕਾਵਨ ਨੂੰ ਜਾਕੇ

ਨਾ ਮਾਰ ਵੇ ਅੜਿਆ ਠਹਿਰ ਜਾ, ਕਿਆ ਸੋਹਣੈਂ ਚੇਹਰਾ
ਮੈਨੂੰ ਤੇ ਏਦਾਂ ਜਾਪਦੈ, ਜਿਉਂ ਵੀਰਾਇ ਮੇਰਾ
ਇਕ ਏਨਿਆਂ ਵਿਚੋਂ ਛੱਡਿਆਂ, ਕੀ ਜਾਂਦਾਇ ਤੇਰਾ
ਜੇ ਨਾ ਮੰਨਿਓ ਤਾਂ ਹਿੰਦ ਚੋਂ, ਕੂਚ ਹੋ ਜਾਊ ਡੇਰਾ

ਤਾਂ ਕਾਵਨ ਜ਼ਾਲਮ ਆਖ਼ਦਾ, ਸੁਣ ਪਿਆਰੀ ਮੇਰੀ
ਜੇ ਮੰਨੇ ਮੇਰੀ ਗੱਲ ਇਹ, ਮੈਂ ਮੰਨਾਂ ਤੇਰੀ
ਬੱਸ ਇੱਕੋ ਅੱਖਰ ਆਖਦੇ, ਫਿਰ ਕੋਈ ਨਾ ਦੇਰੀ
'ਮੈਂ ਭੈਣੀ ਵਾਲਾ ਛੱਡਿਆ, ਕਹਿ ਇੱਕੋ ਵੇਰੀ

ਫਿਰ ਕੋਲ ਕਾਕੇ ਨੂੰ ਸੱਦ ਕੇ, ਓਹ ਮੇਮ ਸੁਨਾਂਦੀ
ਗਲ ਸੁਣ ਵੇ ਬੀਬੇ ਲਾਡਲੇ, ਮੈਂ ਤੈਨੂੰ ਆਂਹਦੀ
ਤੂੰ ਭੈਣੀ ਵਾਲਾ ਛੱਡ ਦੇ, ਮੈਂ ਮੌਤ ਭਜਾਂਦੀ
ਪਰ ਛੇਤੀ ਛੇਤੀ ਆਖ਼ ਦੇ, ਪਈ ਘੜੀ ਵਿਹਾਂਦੀ

ਗਲ ਸੁਣ ਲਈ ਕੂਕੇ ਸ਼ੇਰ ਨੇ, ਹੋਈ ਔਖੀ ਸਹਿਣੀ
ਤੱਕ ਚਾਰ ਚੁਫੇਰੇ ਸੋਚਦਾ, ਨਹੀਂ ਤਾਕਤ ਖਹਿਣੀ
ਕਰ ਨੀਵੀਂ ਨਜ਼ਰਾਂ ਆਖਦਾ, ਸੁਣ ਬੀਬੀ ਭੈਣੀ
ਕੰਨ ਵਿਚ ਮੈਂ ਸਾਹਬ ਦੇ, ਗਲ ਇੱਕੋ ਈ ਕਹਿਣੀ

ਕੰਨ ਕਾਵਨ ਕੀਤਾ ਕੋਲ ਜਾਂ, ਸ਼ੇਰ ਝਪਟਾ ਲਾਇਆ
ਫੜ ਲੰਮੀ ਦਾੜ੍ਹੀ ਲਮਕਿਆ, ਜਿਓਂ ਪੀਂਘ ਝੁਟਾਇਆ
ਕੀ ਆਖੇਂ ਬੂਰੇ ਬਿੱਲਿਆ, ਬਾਂਦਰ ਦਿਆ ਜਾਇਆ
ਨਾ ਛੱਡਾ ਭੈਣੀ ਵਾਲੜਾ, ਜਿਨ ਹਿੰਦ ਜਗਾਇਆ

ਓਹ ਬੱਚਾ ਬਾਰਾਂ ਸਾਲ ਦਾ, ਇਓਂ ਦੁਸ਼ਮਨ ਝੂਣੇਂ
ਜਿਓਂ ਲਹਿਣਾ ਲੱਡੂ ਲਾਹਣ ਲਈ, ਪਿਆ ਬੇਰ ਹਲੂਣੇਂ
ਪਾ ਦਾਣੇ ਜੱਟੀ ਮੱਟ ਝੂਣ, ਜਿਉਂ ਕਰਦੀ ਊਣੇਂ
ਕੋਈ ਛੇੜੂ ਬੇਰਾਂ ਵਾਸਤੇ, ਦੇ ਹੁਝਕੇ ਦੂਣੇ

ਫਿਰ ਹੋਸ਼ ਕਾਵਨ ਨੂੰ ਭੁੱਲ ਗਈ, ਜਾਂ ਲੱਗਾ ਝਟਕਾ
ਤਾਂ ਬੱਚੇ ਦਾ ਸਿੱਖ ਨੌਕਰਾਂ, ਕਰ ਦਿੱਤਾ ਝਟਕਾ
ਉਸ ਗੋਰੇ ਦੇ ਸਿਰ ਭੰਨਿਆਂ, ਇਹ ਕੋਮਲ ਮਟਕਾ
ਜਾ ਪਹੁਚਾ ਕੋਲ ਜੁਝਾਰ ਦੇ, ਨਹੀਂ ਰਾਹੇ ਅਟਕਾ

ਸਾਡਾ ਬੱਚਾ ਬਾਰਾਂ ਸਾਲ ਦਾ, ਤੋਪਾਂ ਵੱਲ ਭੱਜਦਾ ।

## ਸੇਵਾ ਕਰਦਿਆਂ ਜਨਮ ਬਿਤਾਏ ਜਿਨ੍ਹਾਂ

ਲਛਮਣ, ਰਾਮ ਜੀ ਨਾਲ ਪਿਆਰ ਪਿੱਛੇ, ਚੌਦਾਂ ਸਾਲ ਬਨਵਾਸ ਗੁਜ਼ਾਰ ਦਿੱਤੇ
ਨਾਰ ਸੱਜ ਵਿਆਹੀ ਤੇ ਐਸ਼ ਬਿਸ਼ਰਤ, ਆਖ਼ਰ ਕਾਰ ਪ੍ਰਾਨ ਵੀ ਵਾਰ ਦਿੱਤੇ
ਧੰਨੇ ਜੱਟ ਨੇ ਚਾੜ੍ਹ ਕੇ ਤੋੜ ਯਾਰੀ, ਬੇੜੇ ਜੱਟਾਂ ਦੇ ਕਰ ਨੇ ਪਾਰ ਦਿਤੇ
ਬਿਧੀ ਚੰਦ ਨੇ ਸੋਢੀ ਸੁਲਤਾਨ ਬਦਲੇ, ਘੋੜੇ ਸਿੱਧੇ ਦਰਿਆ ਤੋਂ ਤਾਰ ਦਿਤੇ
ਚੇਤਾ ਔਂਦਾ ਏ ਭਾਈ ਘਨਈਏ ਜੀ ਦਾ, ਚੁਗਲ ਖੋਰਾਂ ਦੇ ਮੂੰਹ ਭਵਾਏ ਜਿੰਨ੍ਹਾਂ
ਪਰ, ਤੂੰ ਸਿਰਤਾਜ ਏਂ ਸੇਵਕਾਂ ਸਾਰਿਆਂ ਦਾ, ਸੇਵਾ ਕਰਦਿਆਂ ਜਨਮ ਬਿਤਾਏ ਜਿੰਨ੍ਹਾਂ

ਐ ਵਜ਼ੀਰਿ ਖ਼ੁਦਾ ਐ ਭਾਈ ਖਲਕਤ, ਸਾਡੇ ਜ਼ਖ਼ਮ ਨੂੰ ਫੇਰ ਦੁਖਾ ਗਿਐਂ ਤੂੰ
ਮਸਾਂ ਮਸਾਂ ਸਨ ਔਣ ਖਰੀਂਢ ਲੱਗੇ, ਨਸ਼ਤਰ ਹੋਰ ਇਕ ਹਿਜਰ ਦੀ ਲਾ ਗਿਐਂ ਤੂੰ
ਅੱਧਾ ਪਹਿਰ ਨਾ ਯਾਰੀਆਂ ਰਹਿੰਦੀਆਂ ਨੇ, ਅਧੀ ਸਦੀ ਨਿਰ ਵਿਘਨ ਲੰਘਾ ਗਿਐਂ ਤੂੰ
ਵੇਖ ਵਿਲਕਦਾ ਰਤਨ ਅਨਮੋਲ ਤੇਰਾ, ਜਿਨੂੰ ਤੀਰ ਜੁਦਾਈ ਦੇ ਲਾ ਗਿਐਂ ਤੂੰ
ਫੁਰਨਾ ਪਾਤਸ਼ਾਹ ਦੇ ਔਣਾ ਚਿੱਤ ਜੇਹੜਾ, ਬਿਨਾਂ ਆਖਿਆ ਕੰਮ ਭੁਗਤਾਏ ਜਿੰਨ੍ਹਾਂ
ਤੇਰੇ ਜਹੇ ਦੋਸਤ-ਸੇਵਕ, ਨਹੀਂ ਮਿਲਦੇ, ਸੇਵਾ ਕਰਦਿਆਂ ਜਨਮ ਬਿਤਾਏ ਜਿਨ੍ਹਾਂ

'ਆਤਮ, ਗਿਆ ਤੇ ਆਤਮੇ ਝੂਣ ਖਾਧੀ, 'ਆਲਮ, ਗਿਆ ਤੇ ਇਲਮ ਜ਼ਵਾਲ ਹੋਇਆ
ਡਿਗਾ 'ਅਤਰ, ਖ਼ੁਸ਼ਬੋ ਦੀ ਘਾਟ ਪੈ ਗਈ, 'ਦਇਆ, ਜਾਂਦਿਆਂ ਖਿਮਾਂ ਦਾ ਕਾਲ ਹੋਇਆ
'ਭੂਰੀ ਵਾਲੇ, ਨੇ ਬੁੱਕਲਾਂ ਮਾਰੀਆਂ ਜਾਂ, ਸਾਰੇ ਪੰਥ ਦੇ ਵਿੱਚ ਭੁਚਾਲ ਹੋਇਆ
ਮੁਰਲੀ ਕਾਨ੍ਹ ਦੀ ਵਾਜ 'ਗਿਆਨ, ਦੀ ਸੀ, ਹੋਈ ਚੁੱਪ ਤੇ ਵਾਰਾ ਬੇਹਾਲ ਹੋਇਆ
ਵੱਡੇ ਸੰਤ, ਤੇ ਘਾਟਾ ਵੀ ਪਿਆ ਵੱਡਾ, ਕੂਚ ਪਿਆਰੇ ਤੋਂ ਪਹਿਲਾਂ ਬੁਲਾਏ ਜਿੰਨ੍ਹਾਂ
ਕੱਠੇ 'ਪ੍ਰੀਤਮ, 'ਵਜ਼ੀਰ, ਨੇ ਵਿਦਾ ਲੀਤੀ, ਸੇਵਾ ਕਰਦਿਆਂ ਜਨਮ ਬਿਤਾਏ ਜਿੰਨਾਂ

ਨੰਦ ਲਾਲ ਲਿਖੀਆਂ ਅਸਾਂ ਵੇਖੀਆਂ ਨੇ, ਦਰਦਿ ਜਿਗਰ ਦੀਆਂ ਨੌਂ ਨਿਸ਼ਾਨੀਆਂ ਨੇ
ਠੰਢੇ ਸਾਹ ਤੇ ਰੰਗ ਵਿਸਾਰ ਵਰਗਾ, ਅਖਾਂ ਹਿਜਰ ਖ਼ੁਮਾਰ ਮਸਤਾਨੀਆਂ ਨੇ
ਕੂਣ ਸਹਿਣ ਥੋੜਾ ਖਾਣ ਪੀਣ ਥੋੜਾ ਮਾਰ ਛੱਡੀਆਂ ਨੀਦ ਨੂੰ ਕਾਨੀਆਂ ਨੇ
ਹਰ ਵੇਲੇ ਉਡੀਕ ਤੇ ਤੜਪਣੀ ਵੀ, ਬੇ ਅਰਾਮੀਆ ਰਹਿਣ ਲਾਸਾਨੀਆਂ ਨੇ
ਸੱਭੇ ਚੀਜ਼ਾਂ ਪਰਾਣਾਂ ਤੋ ਵਧ ਕਰਕੇ, ਨਾਲ ਸੀਨੇ ਦੇ ਰੱਖੀਆਂ ਲਾਏ ਜਿੰਨ੍ਹਾਂ
ਅੱਜ ਮੇਲਾ ਏ ਓਹਨਾਂ ਦੀ ਯਾਦ ਅੰਦਰ, ਸੇਵਾ ਚ ਕਰਦਿਆਂ ਜਨਮ ਬਿਤਾਏ ਜਿਨ੍ਹਾਂ

1965

# ਮਾਤਾ ਜੀ ਦੀ ਯਾਦ ਏ

ਕ੍ਰੀ ਕਰਨੇ ਲੋਕਾਂ ਦੇ ਕਿੱਸੇ, ਲੱਗਾ ਆਪਣਾ ਦਰਦ ਜਗਾਣ ।
ਜ਼ਖ਼ਮ ਗਏ ਸਨ ਆਠਰ ਕੁਝ ਕੁਝ, ਨਸ਼ਤਰ ਲੱਗਾ ਫੇਰ ਚਲਾਣ ।
ਜੋੜ ਜੋੜ ਅੱਖਰਾਂ ਦੇ ਤੀਲੇ, ਉਤੇ ਪਾ ਹਿਜਰ ਦਾ ਤੇਲ ।
ਮਾਰ ਮਾਰ ਦਰਦਾਂ ਦੀਆਂ ਫੂਕਾਂ, ਲੱਗਾ ਦੱਬੀ ਚਿਣਗ ਮਚਾਣ ।

ਹਾੜਾ ਮੇਰੀ ਅੰਮੀਏਂ ਮੈਂ ਕਿਦ੍ਹੇ ਅੱਗੇ ਦੁੱਖ ਫੋਲਾਂ,
ਤੇਰੇ ਬਿਨਾਂ ਸੁਣੇਂ ਕੇਹੜਾਂ ਮੇਰੀ ਫਰਿਆਦ ਏ ।
ਜੇਹੜੇ ਵੇਲੇ ਵਿਦਾ ਹੋਈਓਂ ਸਾਰੇ ਸੁਖ ਵਿਦਾ ਹੋਏ,
ਵੇਖਿਆ ਨਾ ਰੱਜ ਕੋਈ ਸੁਖ ਤੈਥੋਂ ਬਾਦ ਏ ।
ਮਾਂਵਾਂ ਮਤ੍ਰੇਈਆਂ ਦੋ ਚੰਗੀਆ ਵੀ ਬੜੀਆਂ ਨੇ,
ਪਰ ਤੇਰੇ ਪਿਆਰ ਦਾ ਅਨੋਖਾ ਈ ਸਵਾਦ ਏ ।
ਅਪਣੀ ਈ ਹੱਥੀਂ ਲੇਖਾਂ ਮਿੱਠਿਆਂ ਨੂੰ ਲਾਈ ਅੱਗ,
ਬਚ ਰਹੀ ਕੋਲ ਪਰ ਮਾਂ ਤੇਰੀ ਯਾਦ ਏ ।

ਮਰ ਗਈ ਏ ਮਾਂ ਜਿਦ੍ਹੀ ਸਮਝੇ ਓਹ ਗੱਲ ਮੇਰੀ,
ਦੁਖੀਏ ਦੀ ਲੱਭ ਸੱਕੇ ਦੁਖੀਆ ਈ ਲਾਧ ਏ ।
ਰੋਟੀ ਦੀ ਏ ਸਾਰ ਓਹਨੂੰ ਭੁੱਖ ਜਿਸ ਵੇਖੀ ਹੋਵੇ,
ਖਾਧੀ ਜਿਸ ਰੱਜ ਓਹਨੂੰ ਰੱਬ ਦੀ ਨਾ ਤਾਧ ਏ ।
ਮਾਂਵਾਂ ਨਾਲੋਂ ਚੰਗਾ ਬਾਪੂ 'ਪਰ, ਮਾਂ ਦੀ ਅਨੋਖੀ ਛਾਂ,
ਮਾਂ ਦੀ ਝਿੜਕ ਲਗੇ ਵਾਂਗ ਚੰਗੀ ਖਾਦ ਏ ।
ਜਦੋਂ ਕੋਈ ਭੀੜ ਬਣੇ ਭੁੱਲ ਜਾਇ ਜਹਾਨ ਸਾਰਾ,
ਓਸ ਵੇਲੇ ਔਂਦੀ ਫਿਰ ਮਾਂ ਤੇਰੀ ਯਾਦ ਏ ।
ਰੱਬ ਦਾ ਮਖ਼ੌਲ ਵੇਖੋ ਜੋੜ ਕੇਡੇ ਜੋੜਦਾ ਏ,
ਸਾਥਣਾਂ ਵੀ ਸਾਡੀਆਂ ਨੇ ਮਾਵਾਂ ਤੋਂ ਅਜ਼ਾਦ ਏ ।

ਮਾਂ ਬਿਨਾਂ ਬੰਦਾ ਰੋਂਦਾ ਧੋਂਦਾ ਝਟ ਕੱਢ ਲੈਂਦੈ,
ਧੀ ਪਰ ਮਾਂ ਬਿਨਾਂ ਰਹਿੰਦੀਓ ਨਾਸ਼ਾਦ ਏ ।
ਕਾਂ ਲੰਘੇ ਉਡੱਦਾ ਤੇ ਚੂਰੀਆਂ ਪਾ ਪੁਛੱਦੀ ਏ,
ਦੱਸ ਰਾਹੇ ਜਾਂਦਿਆ ਵੇ ! ਮਾਂ ਤਾਂ ਆਬਾਦ ਏ ।
ਮਾਂ ਬਿਨਾਂ ਸੁੰਞਾਂ ਸੁੰਞਾਂ ਜੱਗ ਸਾਰਾ ਜਾਪਦਾ ਏ,
ਹਰ ਵੇਲੇ ਔਂਦੀ ਮੈਨੂੰ ਮਾਂ ਤੇਰੀ ਯਾਦ ਏ ।

ਦੱਸ ਰੱਬਾ ਡਾਢਿਆ ਕੀ ਮਾਂ ਖੋਹਕੇ ਮਜ਼ਾ ਆਵੀ,
ਤੇਰੇ ਏਸ ਕੰਮ ਦੀ ਨਾ ਦੇਂਦਾ ਕੋਈ ਦਾਦ ਏ ।
ਪਹਿਲੋਂ ਮਾਂ ਮਾਰੇਂ ਫੇਰ ਹੋਰ ਮਤ੍ਰੇਈ ਦੇਵੇਂ,
ਕੇਹੜੀ ਗੱਲੋਂ ਭਲਾ ਖੜੀ ਕੀਤੀ ਏਹ ਉਪਾਧ ਏ ।
ਦਾਰੂ ਦੁੱਖਾਂ ਸਾਰਿਆਂ ਦੇ ਲਏ ਨੀ ਬਣਾ ਭਾਵੇਂ,
ਰੋਗ ਮਾਂ ਮਹਿੱਟਰੇ ਦਾ ਤੈਥੋਂ ਵੀ ਅਸਾਧ ਏ ।
ਸ਼ਾਹ ਰਗੋਂ ਨੇੜੇ ਤੈਨੂੰ ਜਾਣਦਾ ਜਹਾਨ ਸਾਰਾ,
ਤੇਰੇ ਤੋਂ ਵੀ ਨੇੜੇ ਪਰ ਮਾਤਾ ਜੀ ਦੀ ਯਾਦ ਏ ।

# ਅੱਜ ਦੇ ਦਿਵਸ ਆਇਆ ਸਿੱਖੀ ਦਾ ਸਹਾਰਾ ਏ

ਸ੍ਰੀ ਗੁਰੂ ਨਾਨਕ ਨੇ ਨੀਝ ਲਾਕੇ ਵੇਖਿਆ ਜਾਂ,
ਹਿੰਦੀਆਂ ਦੀ ਅਣਖਾਂ ਦਾ ਹੋਇਆ ਖੂਹ ਖਾਰਾ ਏ ।
ਲਹਿੰਦੇ ਦਿਆਂ ਬੱਦਲਾਂ ਨੇ ਚਾੜ੍ਹਿਆ ਤੂਫਾਨ ਐਸਾ,
ਚੜ੍ਹਦੇ ਦੀ ਅੱਖੀਂ ਕੋਈ ਦਿਸਦਾ ਨਾ ਤਾਰਾ ਏ ।
ਐਸੀ ਗਲ ਪਈ ਹਾਰ ਕੌਮ ਦਿਲੋਂ ਗਈ ਹਾਰ,
ਹਾਰ ਗਲੋਂ ਲਾਹਣ ਦਾ ਕੋਈ ਦਿੱਸਦਾ ਨਾ ਚਾਰਾ ਏ ।
ਤੇਰਾ ਤੇਰਾ ਕਹਿੰਦਿਆਂ ਓਹ ਤਾਹਨਿਆਂ ਤੇ ਆਣ ਲੱਥਾ,
ਅੱਤ ਸਾਂਹਵੇ ਆਕੜੋ ਸਿਖਾਇਆ ਨਵਾਂ ਨਾਹਰਾ ਏ ।

ਸਿਖਿਆ ਲੋਕਾਈ ਨੂੰ ਸਿਖਾਈ ਕਿ ਕਮਾਈ ਕਰੋ,
ਹੱਥੀਂ ਹੋਇ ਸੇਵ ਖੁੱਲਾ ਵਰਤੇ ਭੰਡਾਰਾ ਏ ।
ਸੱਚ ਦੀ ਗਵਾਹੀ ਤੇ ਸ਼ਹੀਦੀ ਜਾਮ ਗਟਾ ਗਟ,
ਕਰੇ ਕੋਈ ਵਾਧਾ ਫੇਰ ਜੋਧਾ ਬਲਕਾਰਾ ਏ ।
ਬੀਤੇ ਦੀਆਂ ਬਾਤਾਂ ਵਿਚੋਂ ਬੋਦਾ ਪਨ ਦੂਰ ਕਰ,
ਨਵੀਂ ਰੁਸ਼ਨਾਈ ਨਾਲ ਜੀਵਨ ਨਿਖਾਰਾ ਏ ।
ਜ਼ਿੰਦਗੀ ਦੇ ਪਾਣੀਆਂ ਚ ਜੋਸ਼ ਦੀ ਚੜਾਈ ਕਾਂਗ,
ਪੁੰਨਿਆਂ ਨੂੰ ਵੇਖ ਜਿਵੇਂ ਸਾਗਰ ਅਫਾਰਾਂ ਏ ।

ਫੇਰ ਦਸਮੇਸ਼ ਜੀਨੇਂ ਵੇਖਿਆ ਵਗਾੜ ਪਿਆ,
ਨੈਣਾਂ ਦੇਵੀ ਬੈਠ ਬੜਾ ਸੋਚਿਆ ਵਿਚਾਰਾ ਏ ।
ਕੱਟ ਕੇ ਕਰੂੰਥਲਾ ਪਿਓਂਦ ਲਾ ਕੇ ਜ਼ਿੰਦਗੀ ਦੀ,
ਪਾਇਆ ਜੜ੍ਹੀਂ ਪੁੱਤਰਾਂ ਦੇ ਖੂਨ ਦਾ ਫੁਹਾਰਾ ਏ ।
ਨਾਨਕ ਦੀ ਸਿਖਿਆ ਨੂੰ ਚਾੜ ਕੇ ਨਵੇਲੀ ਪਾਣ,
ਦਿੱਤਾ ਨਵਾਂ ਨਾਮ ਅਤੇ ਰੂਪ ਵੀ ਨਿਆਰਾ ਏ ।
ਉਚੀ ਧੌਣ ਰੱਖ ਕੇ ਹੀ ਜੀਣ ਦੀ ਸਿਖਾਈ ਜਾਚ,
ਮੋਢਿਆਂ ਤੋਂ ਲਾਹ ਸਿਰ ਤਲੀ ਤੇ ਟਿਕਾਰਾ ਏ ।

ਨਾਨਕ ਨੇ ਦੱਸੀ ਜਾਚ ਪੰਜਵੇਂ ਨੇ ਲਾਈ ਪਾਣ,
ਦਸਵੇਂ ਨੇ ਸਿੱਖੀ ਰੂਪ ਸਿਖਰੀਂ ਸੁਧਾਰਾ ਏ ।
ਆਪ ਹੋਣੀ ਭੁੱਲ ਫਿਰ ਮੰਨ ਕੇ ਲਵਾਇਆ ਡੰਨ,
ਪਾਲਣਾ ਅਸੂਲ ਖੁਦ ਕਰਕੇ ਸਿਖਾਰਾ ਏ ।
ਤਾਂਹੀ ਇਕ ਸਦੀ ਵਿਚ ਰਾਜ ਭਾਗ ਹੱਥ ਧਰ,
ਖ਼ੈਬਰ ਤੇ ਖ਼ਾਲਸੇ ਨੇ ਬੋਲਿਆ ਜੈਕਾਰਾ ਏ ।
ਪੱਛੋਂ ਦੀਆਂ ਪੌਣਾਂ ਪੂਰਾ ਬਣ ਪਿਛਾਂ ਵਗ ਪਈਆਂ,
ਸਿੱਖੀ ਦੇ ਅਸੂਲ ਦਾ ਜਲਾਲ ਜੱਗ ਜ਼ਾਹਰਾ ਏ ।

ਘਾਲ ਘਾਲ ਘਾਲਣਾਂ ਜਾਂ ਰਾਜ ਭਾਗ ਹੱਥ ਆਇਆ,
ਛੱਡ ਕੇ ਅਸੂਲ ਤੇ ਜਲੂਲ ਮੂੰਹ ਮਾਰਾ ਏ ।
ਨਾਨਕ ਦਾ ਨਾਮ ਭੁਲਾ, ਪੰਜਵੇਂ ਦਾ ਜਾਮ ਭੁਲਾ,
ਦਸਵੇਂ ਦੀ ਦਾਤ ਨੂੰ ਤਾਂ ਦਿਲੋਂ ਹੀ ਵਿਸਾਰਾ ਏ ।
ਗੁਰਾਂ ਦਾ ਗਿਆਨ ਭੁੱਲਾ ਦਾਨ ਇਸ਼ਨਾਨ ਭੁੱਲਾ,
ਘਰ ਵਾਲਾ ਭੁੱਲ ਰਾਹ ਫੜਿਆ ਚੁਬਾਰਾ ਏ ।
ਸੱਚ ਦੀ ਪ੍ਰੀਤ ਭੁੱਲੀ ਸਾਦਗੀ ਦੀ ਰੀਤ ਭੁੱਲੀ,
ਸਿਖਿਆ ਸੰਗੀਤ ਭੁੱਲੀ ਹੋਇਆ ਆ ਮੁਹਾਰਾ ਏ ।

ਹੋਇਕੇ ਲਾਚਾਰ ਸਿੱਖੀ ਕਰਦੀ ਪੁਕਾਰ ਸਿੱਖੀ,
ਲਵੇ ਕੋਈ ਸਾਰ ਮੇਰਾ ਚੱਲਦਾ ਨਾ ਚਾਰਾ ਏ ।
ਵੇਖਿਆ ਅਕਾਲ ਨੇ ਭੁਚਾਲ ਆਇਆ ਪੰਥ ਵਿਚ,
ਖਾਲਸਾ ਨਾ ਰਹਿ ਗਿਆ ਜਹਾਨ ਤੋਂ ਨਿਆਰਾ ਏ ।
ਆਈ ਜਾ ਬਸੰਤ ਰੁੱਤ ਸੋਚਿਆ ਬਸੰਤ ਕੰਤ,
ਹੋਣਾ ਨਹੀਂ ਕਿਸੇ ਤੋਂ ਜੋ ਕਰਨਾ ਮੈਂ ਕਾਰਾ ਏ ।
ਬੇੜੀ ਬੰਨੇ ਲਾਣ ਹਿਤ ਸਿਖੀ ਨੂੰ ਬਚਾਣ ਹਿਤ,
ਅੱਜ ਦੇ ਦਿਵਸ ਆਇਆ ਸਿੱਖੀ ਦਾ ਸਹਾਰਾ ਏ ।

1986

# ਮੇਰਾ ਦੇਸ਼ ਆਜ਼ਾਦੀਆਂ ਮਾਣਦਾ ਰਹੇ

ਚੜ੍ਹਿਆ ਕਾਬਲੋਂ ਪਾਪ ਦੀ ਜੰਞ ਲੈਕੇ,
ਭੁੱਖਾ ਕੌਡੀਆਂ ਦਾ ਹਿੰਦੁਸਤਾਨ ਆਇਆ ।
ਕਾਸਾ ਤੇਗ ਦਾ ਪਕੜਿਆ ਦੋਹੀਂ ਹਥੀਂ,
ਜੋਰੀਂ ਮੰਗਦਾ ਲਹੂ ਦਾ ਦਾਨ ਆਇਆ ।
ਲੁੱਟ ਕੁੱਟ ਕੇ ਸੁੱਟਿਆ ਵਿੱਚ ਜੇਹਲਾ,
ਨਜ਼ਰੀ ਕੋਈ ਫਕੀਰ ਧਨਵਾਨ ਆਇਆ ।
ਲੰਮਾਂ ਲੇਫ ਗੁਲਾਮੀ ਦਾ ਪਾ ਉਤੇ,
ਨੀਂਦ ਹਿੰਦ ਨੂੰ ਲੰਮੀ ਸੁਲਾਣ ਆਇਆ ।
ਏਧਰ ਮਰਦ ਕਾਮਲ ਰੋੜਾਂ ਸੇਜ ਬਹਿਕੇ,
ਕਹਿੰਦਾ ਰੱਬ ਨੂੰ, ਦਰਦ ਪਛਾਣਦਾ ਰਹਿ ।
ਚੱਕੀ ਜ਼ੁਲਮ ਦੀ ਫੇਰਦਾ ਗਾ ਰਿਹਾ ਏ,
ਮੇਰਾ ਦੇਸ਼ ਆਜ਼ਾਦੀਆਂ ਮਾਣ ਦਾ ਰਹਿ ।

ਪੋਤੇ ਬਾਬਰ ਦੇ ਵੱਲ ਪਰਤਾਪ ਰਾਣੇ,
ਲਿਖਿਆ ਖ਼ਤ ਪਰ ਬੜਾ ਵਿਚਾਰ ਲਿਖਿਆ ।
ਮੇਰੀ ਆਗਿਆ ਮੰਨਦਾ ਹਿੰਦ ਸਾਰਾ ,
ਆਇਆ ਇੱਕ ਪਰ ਤੇਰਾ ਇਨਕਾਰ ਲਿਖਿਆ ।
ਰਾਜਪੂਤ ਸਾਰੇ ਮੇਰੇ ਬਣੇ ਸਾਲੇ,
ਤੇਰਾ ਬਣਾ ਸਹੁਰਾ, ਮੈਂ ਕਈ ਵਾਰ ਲਿਖਿਆ ।
ਨਹੀਂ ਤੇ ਵੇਖ ਲਈ ਖ਼ਾਕ ਉਡਾ ਤੇਰੀ,
ਮਾਰਾਂ ਰੋਲ ਕੇ ਕਰ ਖ਼ਵਾਰ ਲਿਖਿਆ ।
ਰਾਣੇ ਆਖਿਆ ਰਹੇਗਾ ਨਾਮ ਰੌਸ਼ਨ,
ਖ਼ਾਤਰ ਵਤਨ ਜੂਹਾਂ ਬੇਲੇ ਛਾਣਦਾ ਰਹੇ ।
ਅਕਬਰ ਮੌਤ ਗੁਲਾਮੀ ਦੀ ਜ਼ਿੰਦਗੀ ਤੋਂ,

ਮੇਰਾ ਦੇਸ਼ ਆਜ਼ਾਦੀਆਂ ਮਾਣਦਾ ਰਹੇ ।
ਮਾਹੀ ਸੜੀ ਸਰਹੰਦ ਤੋਂ ਜਦੋਂ ਮੁੜਿਆ,
ਹਾਲ ਦੱਸਦਾ ਵੀ ਭੁੱਬਾਂ ਮਾਰਦਾ ਏ ।
ਫੁਲ ਖਿੜਨ ਤੋਂ ਪਹਿਲਾਂ ਮਰੋੜ ਸੁੱਟੇ,
ਜੋਬਨ ਲੁੱਟਿਆ ਖਿਜ਼ਾਂ ਬਹਾਰ ਦਾ ਏ ।
ਠੰਢੇ ਬੁਰਜ ਵਿਚੋਂ ਨਿਕਲੀ ਹਾਅ ਤੱਤੀ,
ਮਹਿਲ ਸੜ ਗਿਆ ਮੁਗ਼ਲ ਸਰਕਾਰ ਦਾ ਏ ।
ਇੱਟਾਂ ਪਿੱਲੀਆਂ ਜਾਂ ਲੋਕੀ ਲਾਣ ਪੱਥਰ,
ਜੜਿਆ ਨੀਂਹਾਂ ਵਿਚ ਜੋੜਾ ਜਵਾਹਰ ਦਾ ਏ ।
ਗੁਰਾਂ ਆਖਿਆ ਹੌਂਸਲਾ ਰੱਖ ਮਾਹੀ,
ਸਿਰੋਂ ਕਰਜ਼ ਚੰਗੈ ਹਿੰਦੁਸਤਾਨ ਦਾ ਲਹੇ ।
ਮੈਂ ਤੇ ਆਪਣਾ ਆਪ ਵੀ ਲਾ ਸਕਨਾ,
ਮੇਰਾ ਦੇਸ਼ ਆਜ਼ਾਦੀਆਂ ਮਾਣਦਾ ਰਹੇ ।

ਮੇਮ ਆਖਿਆ ਵੇਖ ਨੀ ਖੇਮ ਕੌਰੇ,
ਤੇਰਾ ਲਾਲ ਤਾਂ ਕਲੀ ਗੁਲਾਬ ਦੀ ਏ ।
ਨੀ ਇਹ ਮਰਨ ਵਰਾਗ ਤੇ ਨਹੀ ਹਾਲੇ,
ਹਾਣੀ ਤੋਪ ਨਾ ਏਹਦੇ ਸ਼ਬਾਬ ਦੀ ਏ ।
ਮੇਰਾ ਦਿਲ ਡੁਬੂੰ ਡੁਬੂੰ ਕਰੀ ਜਾਂਦਾ,
ਮੌਤ ਕੂਤਰੀ ਲਹਿਰ ਚਨਾਬ ਦੀ ਏ ।
ਆ ਨੀ ਚੱਲੀਏ ਸਾਹਬ ਦੇ ਕੋਲ ਦੋਵੇਂ,
ਮਿੰਨਤ ਕਰਾਂ ਮੈਂ ਆਪੇ ਜਨਾਬ ਦੀ ਏ ।
ਮਾਂ ਆਖਿਆ, ਮੰਦਾ ਨਾ ਬੋਲ ਭੜੀਏ,
ਮੇਰਾ ਲਾਲ ਸ਼ਹੀਦਾਂ ਦੇ ਹਾਣ ਦਾ ਰਹੇ ।
ਕਰਾਂ ਪੁੱਤ ਕੁਰਬਾਨ ਮੈਂ ਲੱਖ ਵਾਰੀ,
ਮੇਰਾ ਦੇਸ਼ ਆਜ਼ਾਦੀਆਂ ਮਾਣ ਦਾ ਰਹੇ ।

ਕਰਨ ਭਗਤ, ਕਰਤਾਰ, ਸਲਾਹ ਦੋਵੇਂ,
ਗਲੋਂ ਗੋਰੇ ਨੂੰ ਕਿਸ ਤਰਾਂ ਲਾਹਣ ਚੰਗਾ ।
ਬਚਣਾਂ ਮਰਨ ਤੋਂ ਪਰ ਡਰਨਾਂ ਨਹੀਂ ਮੌਤੋਂ,
ਕਿੰਜ ਲੋਕਾਂ ਨੂੰ ਝੂਣ ਜਗਾਣ ਚੰਗਾ ।
ਗਲਾਂ ਨਾਲ ਭਾਵੇਂ ਕੋਈ ਨਹੀਂ ਰਾਜ ਦੇਂਦਾ,
ਰੁੱਸ ਬਹਿਣ ਹਥਿਆਰ ਚਲਾਣ ਚੰਗਾ ।
ਗੁੱਟ ਪਕੜ ਮਰੋੜ ਕੇ ਲਾ ਪਿੱਛੇ,
ਆਖਰ ਕਾਰ ਖੋਹਣਾ ਕਲਮ ਦਾਨ ਚੰਗਾ ।
ਏਸ ਜੀਣ ਅਨਮੋਲ ਦਾ ਮੁੱਲ ਕੀ ਏ,
ਵੱਡੇ ਭਾਗ ਜੇਹੜਾ ਜੀਣਾ ਜਾਣਦਾ ਰਹੇ ।
ਫਾਂਸੀ ਚੁੰਮ ਕੇ ਲੋਕ ਜਗਾ ਜਾਈਏ,
ਤਾਂ ਕੇ ਦੇਸ਼ ਆਜ਼ਾਦੀਆਂ ਮਾਣਦਾ ਰਹੇ ।

# ਹੋਲਾ ਏਸ ਲਈ ਪੁਰਬ ਮਹਾਨ ਹੋਇਆ

ਆਈ ਲਬਾਂ ਤੇ ਜਾਨ ਤਾਂ ਪੰਡਤਾਂ ਦਾ,
ਸ੍ਰੀ ਨਗਰ ਤੋਂ ਜਥਾ ਪਿਆਨ ਹੋਇਆ ।
ਟਿੱਕੇ ਪੂੰਝ, ਬੋਦੀ ਜੰਞੂ ਪਾ ਬੋਝੇ,
ਰੰਗ ਧੋਤੀਆਂ ਨੀਲ ਅਸਮਾਨ ਹੋਇਆ ।
ਲੁੱਕ ਛੁੱਪ ਅਨੰਦ ਪੁਰ ਪਹੁੰਚ ਕੇ ਤੇ,
ਹਾਲ ਹੰਝੂਆਂ ਹਾਰ ਬਿਆਨ ਹੋਇਆ ।
ਖਾ ਕੇ ਤਰਸ ਤਿਆਰ ਹੋ ਤੱਤ ਫੱਟੀ,
ਤੇਗ, ਤੇਗ ਦੇ ਹਾਣ ਪਰਵਾਨ ਹੋਇਆ ।
ਸੀਸ ਪਿਤਾ ਦਾ ਗੋਦ ਗੋਬਿੰਦ ਲੈਕੇ,
ਭਾਂਭੜ ਭੜਕਿਆ ਹੱਥ ਕਿਰਪਾਨ ਹੋਇਆ ।
ਛੱਡੀ ਰੰਗਦੀ ਖੇਡ ਤੇ ਜੰਗ ਜਿੱਤੇ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ ।

ਦਸਵੇਂ ਗੁਰੂ ਦੇ ਬਾਟਿਓ ਦੁੱਧ ਪੀ ਕੇ,
ਜਦੋਂ ਖਾਲਸਾ ਪੰਥ ਜਵਾਨ ਹੋਇਆ ।
ਮੂੰਹ ਮੋੜ ਕੇ ਟੀਸੀਓਂ ਮੀਟ ਅਖੀਂ,
ਸਿੱਧਾ ਖੱਡ ਦੇ ਵੱਲ ਧਿਆਨ ਹੋਇਆ ।
ਬਾਟਾ ਭੁੱਲ ਕੇ ਬੋਤਲਾਂ ਮੂੰਹ ਲਾਈਆਂ,
ਤਬਲਾ ਤੇਗ ਤੋਂ ਵੱਧ ਪਰਧਾਨ ਹੋਇਆ ।
ਆਇਆ ਬੇਲਿਓ ਬਾਹਰ ਤਾਂ ਤਖ਼ਤ ਬੈਠਾ,
ਪਰ ਫਿਰ ਨਰਕ ਦੀ ਤਰਫ਼ ਧਿਆਨ ਹੋਇਆ ।
ਹੂਕ ਸਿੱਖੀ ਦੀ ਅੰਬਰੀ ਛੁਹੀ ਜਾਕੇ,
ਏਸੇ ਰੋਜ਼ ਦਾ ਅਗੋਂ ਫੁਰਮਾਨ ਹੋਇਆ ।
ਬਾਲਕ ਸਿੰਘ ਬਣਕੇ ਆਇਆ ਫੇਰ ਨਾਨਕ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ ।

ਬਿੱਲੀ ਵਾਂਗਰਾਂ ਮਾਰਿਆ ਦਾ ਬਿੱਲੇ,
ਦਾੜ੍ਹਾਂ ਹੇਠ ਸਾਰਾ ਹਿੰਦੁਸਤਾਨ ਹੋਇਆ ।
ਆਖ਼ਰ ਕਾਰ ਪੰਜਾਬ ਦੀ ਆਈ ਵਾਰੀ,
ਨੀਵਾਂ ਕੇਸਰੀ ਪੰਥ ਨਿਸ਼ਾਨ ਹੋਇਆ ।
ਰਾਜ ਤਾਜ ਤੇ ਲਾਜ ਗਵਾ ਹਥੀਂ,
ਸਿੰਘ ਸੂਰਮਾ ਜਾਂ ਪਸ਼ੇਮਾਨ ਹੋਇਆ ।
ਭੈਣੀ ਸਾਹਿਬੋਂ ਆਜ਼ਾਦੀ ਦੀ ਕੂਕ ਵੱਜੀ,
ਕਾਹਨੂੰ ਹਿੰਦੀਆ ਏਨਾ ਹੈਰਾਨ ਹੋਇਆ ।
ਹੋਲਾ ਖੇਡਿਆ ਵਿਚ ਅਨੰਦ ਪੁਰ ਦੇ,
ਗੋਰਾ ਵੇਖ ਕੇ ਪੀਲਾ ਪਰਾਨ ਹੋਇਆ ।
ਗੋਬਿੰਦ ਰੀਤ ਨੂੰ 'ਰਾਮ, ਸੁਰਜੀਤ ਕੀਤਾ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ ।

ਕਿਸਮਤ ਫੇਰ ਕੈਕਈ ਦੇ ਵਾਂਗ ਕੀਤੀ,
ਰਾਮ ਫੇਰ ਬਨਵਾਸ ਰਵਾਨ ਹੋਇਆ ।
ਕਾਨ੍ਹ ਕੁਬਜਾਂ ਕਲੈਹਣੀ ਨੇ ਖੋਹ ਖੜਿਆ,
ਬੁਰਾ ਬੇਲਿਆਂ ਤੋਂ ਬਿੰਦਰਾ ਬਾਨ ਹੋਇਆ ।
ਗੱਲਾਂ ਦਿਲ ਦੀਆਂ ਦਿਲਾਂ ਵਿਚ ਰਹਿ ਗਈਆਂ,
ਸੁੰਞਾਂ ਸੱਖਣਾ ਸਾਡਾ ਜਹਾਨ ਹੋਇਆ ।
ਪੌਣਾਂ ਹੱਥ ਸੁਨੇਹੜੇ ਬੜੇ ਘੱਲੇ,
ਪਰ ਨਾ ਕਿਸੇ ਤੋਂ ਹਾਲ ਸੁਨਾਨ ਹੋਇਆ ।
ਆਖ਼ਰ ਆਸ ਦੀ ਵੇਲ ਤੇ ਫੁੱਲ ਖਿੜਿਆ,
ਸਾਇਆ ਸਿਰੀਂ ਪਰਤਾਪ ਦਾ ਆਨ ਹੋਇਆ ।
ਗਈ ਖਿਜ਼ਾਂ ਦੀ ਰੁੱਤ ਬਹਾਰ ਆਈ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ ।

1985

# ਏਕਤਾ ਦਾਨ ਦੇਵੋ

ਹਾੜ੍ਹਾ ਮੰਨ ਕੇ ਮਾਲਕਾ ਆਜਜ਼ਾਂ ਦਾ,
ਖ਼ਾਲੀ ਝੋਲੀਆਂ ਭਰ ਭਗਵਾਨ ਦੇਵੋ ।
ਨੇਰ੍ਹੇ ਫੁੱਟ ਦੇ ਢੱਕਿਆ ਹਿੰਦ ਸਾਰਾ,
ਸਾਂਝੀ ਵਾਲਤਾ ਦਾ ਚਾੜ੍ਹ ਭਾਨ ਦੇਵੋ ।
ਸਦੀਆਂ ਸੁੱਤਿਆਂ ਭਾਗਾਂ ਨੂੰ ਲੰਘ ਗਈਆਂ,
ਝੂਣ ਝੂਣ ਕੇ ਜਾਗ ਮਹਾਨ ਦੇਵੋ ।
ਫੁੱਟ ਫੁੱਟ ਕੇ ਅੰਗ ਫਨਾਂ ਹੋ ਗਏ,
ਜੋੜ ਜੋੜ ਕੇ ਜੋੜ ਪਾ ਜਾਨ ਦੇਵੋ ।
ਡਿਗ ਡਿਗ ਕੇ ਵੇਖਿਆ ਵਿਚ ਟੋਇਆ,
ਉਚੇ ਥਾਂ ਤੇ ਬਹਿਣ ਦਾ ਮਾਨ ਦੇਵੋ ।
ਮਜ਼ੇ ਚੱਖ ਲਏ ਰੱਜ ਅਨੇਕਤਾ ਦੇ,
ਸੱਚੇ ਪਾਤਸ਼ਾਹ ਏਕਤਾ ਦਾਨ ਦੇਵੋ ।

ਪ੍ਰਿਥਵੀ ਰਾਜ, ਪਹਿਲਾ ਤੇ 'ਦਲੀਪ, ਆਖ਼ਰ,
ਹੋ ਕੇ ਬਾਦਸ਼ਾਹ ਮਰੇ ਗਰੀਬ ਸਾਡੇ ।
ਅਖਾਂ ਇੱਕ ਦੀਆਂ ਫੁੱਟੀਆਂ ਫੁੱਟ ਕਰਕੇ,
ਫੁੱਟੇ ਦੂਜੇ ਦੇ ਨਾਲ ਨਸੀਬ ਸਾਡੇ ।
ਇਕ ਯਾਰ ਵੀ ਨਾਲ ਮਰਵਾ ਬੈਠਾ,
ਮਾਂ ਦੂਜੇ ਦੀ ਮਾਰੀ ਰਕੀਬ ਸਾਡੇ ।
ਐਪਰ ਏਹ ਕਾਰੇ ਸਾਰੇ ਤਾਂ ਵਰਤੇ,
ਸਾਡੇ ਨਾਲ ਨਾ ਰਹੇ ਹਬੀਬ ਸਾਡੇ ।
ਰਿਹਾ ਦੁਹਾਂ ਦਾ ਨਾ ਨਿਸ਼ਾਨ ਨਾਹੀਂ,
ਲਾ ਆਪ ਕੋਈ ਨਵਾਂ ਨਿਸ਼ਾਨ ਦੇਵੋ ।
ਮੇਰੀ ਮੰਗ ਨਹੀਂ, ਸਮੇ ਦੀ ਮੰਗ ਹੈ ਇਹ,
ਸਚੇ ਪਾਤਸ਼ਾਹ ਏਕਤਾ ਦਾਨ ਦੇਵੋ ।

# ਅਮਨ ਏਕਤਾ ਸਮੇਂ ਦੀ ਲੋੜ ਹੈ ਅੱਜ

ਪਹਿਲੀ ਵਾਰ ਇਤਫਾਕ ਦੀ ਘਾਟ ਕਰਕੇ,
ਅੰਭੀ ਲੜੇ ਬਾਝੋਂ ਹਾਰਾਂ ਖਾ ਲਈਆਂ ।
ਰਲਕੇ ਨਾਲ ਪੋਰਸ ਕੀਤਾ ਟਾਕਰਾ ਨਾ,
ਸਗੋਂ ਓਹਦੇ ਵੀ ਬੇੜੀਆਂ ਪਾ ਲਈਆਂ ।
ਮਾਝੇ ਮਾਲਵੇ ਦੇ ਰਾਜੇ ਰਹੇ ਵੇਂਹਦੇ,
ਸਾਰਾਂ ਕਿਸੇ ਨਾ ਓਹਦੀਆਂ ਆ ਲਈਆਂ ।
ਕੱਲੇ ਕੱਲਿਆਂ ਸਾਰਿਆਂ ਮਾਰ ਖਾਧੀ,
ਤਾਂ ਹੀ ਜਿੱਤਾਂ ਸਿਕੰਦਰ ਵਧਾ ਲਈਆਂ ।
ਮੁੱਢ ਮੁੱਢੋਂ ਤੇ ਬਝਿਐ ਬੜਾ ਭੈੜਾ,
ਪੈਣਾ ਚਾਹੀਦਾ ਏਸ ਨੂੰ ਮੋੜ ਹੈ ਅੱਜ !
ਦੇਸੋਂ ਦੂਰ ਗੁਲਾਮੀ ਦੇ ਰੱਖਣੇ ਨੂੰ,
ਅਮਨ ਏਕਤਾ ਸਮੇਂ ਦੀ ਲੋੜ ਹੈ ਅੱਜ ।

ਦੂਜੀ ਵਾਰ ਵੀ ਨਾ ਆਈ ਸਾਰ ਸਾਨੂੰ,
'ਪ੍ਰਿਥਵੀ ਰਾਜ, ਨੂੰ ਅਸੀਂ ਖੁਹਾ ਬੈਠੇ ।
ਰਾਜ ਦਿਲੀ ਕਨੌਜ ਲਾਹੌਰ ਵਾਲੇ,
ਥੋੜੇ ਦਿਨਾਂ ਦੇ ਵਿਚ ਲੁਟਾ ਬੈਠੇ ।
ਸਾਡੇ ਸ਼ਹਿਨ ਸ਼ਾਹ ਕੈਦ ਹੋ ਵਿਚ ਗਜ਼ਨੀ,
ਅਖੀਂ ਵੇਹਂਦਿਆਂ ਅਖੀਂ ਕਢਾ ਬੈਠੇ ।
ਇਜ਼ੱਤ ਆਨ ਆਜ਼ਾਦੀ ਤੇ ਖੁੱਸਣੇ ਸੀ,
ਕਵੀ ਚੰਦ ਬਰਦਾਈ ਗਵਾ ਬੈਠੇ ।
ਜੇਹੜੀ ਗੁਜ਼ਰ ਗਈ ਏ ਓਹ ਤੇ ਗਈ ਗੁਜ਼ਰੀ,
ਅਗੇ ਨੇੜ ਆਇਆ ਨਾਜ਼ਕ ਮੋੜ ਹੈ ਅੱਜ ।
ਹਿੰਦੀ ਹੋਂਦ ਨੂੰ ਬਾਕੀ ਬਚਾਣ ਖਾਤਰ,
ਅਮਨ ਏਕਤਾ ਸਮੇਂ ਦੀ ਲੋੜ ਹੈ ਅੱਜ ।

ਤੀਜੀ ਵਾਰ ਸਾਡੇ ਕਾਣੇਂ ਤਿੰਨ ਹੋ ਗਏ,
ਅਕਬਰ ਪੌਂ ਬਾਰਾਂ ਜਦੋਂ ਪਾਣ ਲੱਗਾ ।
ਲਾਲਚ ਰਾਜਿਆਂ ਨੂੰ ਦੇ ਕੇ ਰੁਤਬਿਆਂ ਦੇ,
ਹਿੰਦੀ ਅਣਖ ਨੂੰ ਮਿੱਟੀ ਮਿਲਾਣ ਲੱਗਾ ।
ਰਿਸ਼ਤੇ ਦੇ ਕੇ ਭੈਣਾਂ ਤੇ ਬੇਟੀਆਂ ਦੇ,
ਹਰ ਕੋਈ ਆਪਣੀ ਹੱਦ ਵਧਾਣ ਲੱਗਾ ।
ਰੁਲਨਾ ਪਿਆ 'ਪਰਤਾਪ, ਨੂੰ ਵਿਚ ਰੋਹੀਆਂ,
ਕਿਓਂ ਕੇ ਮਗਰ ਸੀ ਆਪਣਾ 'ਮਾਨ, ਲੱਗਾ ।
ਜਿੱਥੇ ਫੁੱਟੀਆਂ ਫੁੱਟਾਂ ਫਨਾਹ ਹੋ ਗਏ,
ਹਸ਼ਰ ਓਹਨਾਂ ਦਾ ਰਿਹਾ ਝੰਜੋੜ ਹੈ ਅੱਜ ।
ਹੋਈਆਂ ਪਿਛਲੀਆਂ ਤੋਂ ਏਹੋ ਸਬਕ ਮਿਲਦੈ,
ਅਮਨ ਏਕਤਾ ਸਮੇਂ ਦੀ ਲੋੜ ਹੈ ਅੱਜ ।

ਚੌਥੀ ਵਾਰ ਵੀ ਚੌਕਾ ਫਰੰਗੀਆਂ ਦਾ,
ਅਸੀਂ ਫੁੱਟ ਕੇ ਫਾੜੀਆਂ ਦੋ ਹੋ ਗਏ ।
ਐਸੀ ਭਾਂਜ ਪਲਾਸੀ ਚ ਪਈ ਸਾਨੂੰ,
ਸਾਡੇ ਹੌਂਸਲੇ ਦੇ ਕਾਟੇ ਬੋ ਹੋ ਗਏ ।
ਗਈ ਏਕਤਾ ਹਿੰਮਤ ਵੀ ਗਈ ਮਗਰੇ,
ਨਾਲੇ ਅਕਲ ਵਾਲੇ ਬੂਹੇ ਢੋ ਹੋ ਗਏ ।
ਵੇਖੋ ! ਕਈ ਕ੍ਰੋੜ ਗੁਲਾਮ ਹੋ ਗਏ,
ਜੇਹੜੇ ਸੈਂਕੜੇ ਸਨ, ਮਾਲਕ ਓਹ ਹੋ ਗਏ ।

ਜਿੰਦ ਇੱਕ ਦੇ ਕਰ ਗਿਐ ਤਿੰਨ ਟੁਕੜੇ,
ਪਾ ਅਗੋਂ ਵੀ ਰਿਹਾ ਅਜੋੜ ਹੈ ਅੱਜ ।
ਚਾਲਾਂ ਓਹਦੀਆਂ ਤੋਂ ਬਚਣ ਵਾਸਤੇ ਵੀ,
ਅਮਨ ਏਕਤਾ ਸਮੇਂ ਦੀ ਲੋੜ ਹੈ ਅੱਜ ।

ਆਖ਼ਰ ਵਾਰ ਤੇ ਮਾਂ ਪਿਓ ਪਿਆਰ ਜਾਣੋਂ,
ਵਾਰ ਵਾਰ ਨਹੀਂ ਆਵਣੀ ਵਾਰ ਮੁੜਕੇ ।
ਅਗੇ ਇੱਕ ਵਾਰੀ ਵਾਰੀ ਖੁੰਝ ਗਏ ਆਂ,
ਵਾਜ ਵਾਘਿਓਂ ਨਹੀਂ ਜਾਂਦੀ ਪਾਰ ਮੁੜਕੇ ।
ਗ਼ੈਰਾਂ ਨਾਲ ਵਾਰਾਂ ਕਈ ਕਈ ਹੋਂਦੀਆਂ ਨੇ,
ਘਰ ਵਿਚ ਨਹੀਂ ਹੋਂਦੀ ਦੂਜੀ ਵਾਰ ਮੁੜਕੇ ।
ਇੱਕ ਵਾਰ ਜੇਕਰ ਟੋਟਾ ਹੋਰ ਹੋਇਆ,
ਭਾਰਤ ਹੋਇਗਾ ਟੋਟੇ ਹਜ਼ਾਰ ਮੁੜਕੇ ।
ਹੁਣ ਤਾਂ ਕਰੋ ਕੋਈ ਗਲ ਇਤਫ਼ਾਕ ਵਾਲੀ,
ਤੱਕਦਾ ਤੁਸਾਂ ਵਲ ਨੱਬੇ ਕ੍ਰੋੜ ਹੈ ਅੱਜ ।
ਨਿਜੀ ਤਜ ਕੇ ਸਭ ਦਾ ਭਲਾ ਮੰਗੋ,
ਅਮਨ ਏਕਤਾ ਸਮੇਂ ਦੀ ਲੋੜ ਹੈ ਅੱਜ ।

## ਲੋੜ ਫੇਰ ਹੁਣ ਸ਼ਾਨ ਚਮਕਾਣ ਦੀ ਏ

ਰਾਜਾ ਹੋ ਕੇ ਰਹਿਤ ਦੇ ਵਿਚ ਰਹਿਣਾ,
ਸਾਡੇ ਰਾਮ ਨੇ ਪੂਰਨਾ ਪਾ ਦਿੱਤਾ ।
ਫੇਹਣੇ ਰਾਜਿਆਂ ਦੇ ਸਿਰ ਹੋ ਛੇੜੂ,
ਕਾਹਨ ਹੌਂਸਲਾ ਸਾਡਾ ਵਧਾ ਦਿੱਤਾ ।
ਕਰ ਲੈ ਰਾਜਿਆਂ ਨਾਲ ਜੋ ਕਰਨ ਰਾਜੇ,
ਪੋਰਸ ਸੋਚੀਂ ਸਿਕੰਦਰ ਨੂੰ ਪਾ ਦਿੱਤਾ ।
ਬਿਨਾਂ ਅੱਖੀਆਂ ਵੈਰੀ ਨੂੰ ਵਿੰਨ ਦੇਣਾ,
ਪ੍ਰਿਥਵੀ ਰਾਜ ਨੇ ਹੁਨਰ ਵਿਖਾ ਦਿੱਤਾ ।
ਸਾਂਗ ਰਾਣੇ ਪਰਤਾਪ ਦੀ ਸਿਰਫ ਕੱਲੀ,
ਤਾਕਤ ਰੱਖਦੀ ਮੁਗਲ ਭਜਾਣ ਦੀ ਏ ।
ਚੇਤੇ ਕਰ ਪੁਰਾਣੀਆਂ ਅਜ਼ਮਤਾਂ ਨੂੰ,
ਲੋੜ ਫੇਰ ਹੁਣ ਸ਼ਾਨ ਚਮਕਾਣ ਦੀ ਏ ।

ਕਵਿਤਾ ਵੇਖ ਰਿਸ਼ੀ ਬਾਲਮੀਕ ਜੀ ਦੀ,
ਲੋਕ ਉਂਗਲਾਂ ਮੂੰਹ ਵਿਚ ਪਾਂਵਦੇ ਨੇ ।
ਕਾਲੀ ਦਾਸ ਦੀ ਵੇਖ਼ ਸ਼ਕੁੰਤਲਾ ਨੂੰ,
ਕਵੀ ਅਜੇ ਤੀਕਰ ਸੋਹਲੇ ਗਾਂਵਦੇ ਨੇ ।
ਸਾਡੇ ਕਵੀ ਟੈਗੋਰ ਦੀ ਵੱਧ ਸਾਥੋਂ,
ਮੁਲਕ ਦੂਸਰੇ ਯਾਦ ਮਨਾਂਵਦੇ ਨੇ ।
ਸੂਰਦਾਸ ਜੀ ਦੇ ਭਜਨ ਪੈਣ ਕੰਨੀ,
ਚੇਤੇ ਕਾਹਨ ਦੇ ਚੋਜ ਕਰਾਂਵਦੇ ਨੇ ।
ਬੁਲ੍ਹੇ ਸ਼ਾਹ ਦੀ ਮਾਰਫਤ ਫੇਰ ਬੋਲੇ,
ਹਾਸ਼ਮ ਵਾਂਗ ਹਸਰਤ ਸੱਸੀ ਗਾਨ ਦੀ ਏ ।
ਵਾਰਸ ਸ਼ਾਹ ਵਰਗਾ ਕਵੀ ਕਰ ਪੈਦਾ,
ਲੋੜ ਫੇਰ ਹੁਣ ਸ਼ਾਨ ਚਮਕਾਨ ਦੀ ਏ ।

ਮੱਲ ਬਹਿਣ ਦੀ ਵਾਦੀ ਏ ਪਈ ਜਿਮ ਨੂੰ,
ਸਾਡੇ ਬੂਹੇ ਤੇ ਬਹਿ ਗਿਐ ਚੀਨ ਆਕੇ ।
ਲੱਗੇ ਚਾਰੇ ਨਹੀਂ ਲੜਨ ਦੇ ਰਾਹ ਪੈਣਾ,
ਐ ਪਰ ਹੋਣਾ ਵੀ ਨਹੀ ਅਧੀਨ ਜਾਕੇ ।
ਬੁੱਢੇ ਨਹੀਂ ਕਿ ਕਰਾਂਗੇ ਸਿਰਫ ਗੱਲਾਂ,
ਡਰੀਏ ਕਿਓਂ, ਕਿ ਨਹੀਂ ਮਸਕੀਨ ਕਾਕੇ ।
ਘਰੇ ਭੇਜਣੈਂ ਵਾਪਸੀ ਚੀਨ ਇਸਨੂੰ,
ਏਹਦੇ ਮੂੰਹ ਦਲੀਲ ਕੁਨੀਨ ਪਾਕੇ ।
ਹੱਥੀਂ ਫੜ ਇਨਸਾਫ ਦਾ ਸਾਫ ਝਾੜੂ,
ਹੱਦ ਸਾਫ ਕਰਨੀ ਹਿੰਦੁਸਤਾਨ ਦੀ ਏ ।
ਜਿਨੂੰ ਵੇਖ ਕੇ ਛੱਡਿਐ ਹਿੰਦ ਗੋਰੇ,
ਲੋੜ ਫੇਰ ਓਹ ਸ਼ਾਨ ਚਮਕਾਨ ਦੀ ਏ ।

ਸਾਡੇ ਬੁੱਧ, ਸੰਸਾਰ ਨੂੰ ਸਮਝ ਦਿੱਤੀ,
ਸਾਡੀ ਗੀਤਾ ਨੇ ਜੱਗ ਹੈਰਾਨ ਕੀਤਾ ।
ਨਾਨਕ ਸਾਡੇ ਨੇ ਵੇਖ ਅਨਿਆਂ ਹੋਂਦਾ,
ਸਿੱਧਾ ਰੱਬ ਦੇ ਨਾਲ ਬਿਆਨ ਕੀਤਾ ।
ਸਾਡੇ ਦਸਮ ਲੈ ਕੇ ਜ਼ੁਲਮ ਨਾਲ ਟੱਕਰ,
ਸਾਡੇ ਲਈ ਸਰਬੰਸ ਕੁਰਬਾਨ ਕੀਤਾ ।
ਸਾਡੇ ਰਾਮ ਪਰਦੇਸ ਵਿਚ ਜਾਕੇ ਵੀ,
ਪਿੱਛੇ ਗੋਰੇ ਨੂੰ ਬਹੁਤ ਹੈਰਾਨ ਕੀਤਾ ।
ਸਾਡੇ ਅਟਲ ਪਰਤਾਪ ਨੇ ਸ਼ਾਨ ਸਾਡੀ,
ਚਾੜ੍ਹੀ ਚੁੱਕ ਕੇ ਟੀਸੀ ਅਸਮਾਂਨ ਦੀ ਏ ।
ਸਾਡਾ ਫਰਜ਼ ਹੈ ਮੱਧਮ ਨਾ ਪੈਣ ਦੇਈਏ,
ਲੋੜ ਹੋਰ ਹੁਣ ਸ਼ਾਨ ਚਮਕਾਨ ਦੀ ਏ ।

ਸਾਡੇ ਵਾਸਤੇ ਸਾਡੀ ਹੀ ਸ਼ਾਂਨ ਬਦਲੇ,
ਘਾਲਾਂ ਘਾਲੀਆਂ ਵੱਡੇ ਪਰਤਾਪ ਵਾਲੇ ।
ਉਮੱਤ ਵਧੇ ਤੇ ਹੋਏ ਖ਼ੁਸ਼ਹਾਲ ਸਿੱਖੀ,
ਤਾਂ ਹੀ ਵਹਿਣ ਵਗਾਏ ਸੀ ਜਾਪ ਵਾਲੇ ।
ਛੜੀ ਫੁੱਲ ਦੀ ਸਾਨੂੰ ਨਹੀਂ ਛੋਹਣ ਦਿੱਤੀ,
ਕੰਡੇ ਆਪ ਹੀ ਝੱਲੇ ਸੰਤਾਪ ਵਾਲੇ ।
ਓਹਨੇ ਦਿਲਾਂ ਦੇ ਦੇਸ ਤੇ ਰਾਜ ਕੀਤਾ,
ਕੀਤੇ ਜਤਨ ਅਨੇਕ ਮਿਲਾਪ ਵਾਲੇ ।
ਗਿਣੇ ਜਾਣ ਨਾ ਕੀਤੇ ਉਪਕਾਰ ਤੇਰੇ,
ਹਿੰਮਤ ਕੀਹ ਅਨਜਾਣ ਕਿਸਾਨ ਦੀ ਏ ।
ਸੱਚੇ ਪਾਤਸ਼ਾਹ ਆਪ ਹੀ ਕਰੋ ਕਿਰਪਾ,
ਲੋੜ ਫੇਰ ਹੁਣ ਸ਼ਾਨ ਚਮਕਾਨ ਦੀ ਏ ।

## ਸਾਡਾ ਝੁੱਗਾ ਸ਼ਰਾਬ ਉਜਾੜਿਆ ਏ

ਲਿਖਿਆ ਵਿਚ ਪੁਰਾਣਾਂ ਦੇ, ਆਪ ਪੜ੍ਹਿਐ,
ਦੋ ਦੈਂਤ ਭਰਾ ਸਨ ਪਿਆਰ ਵਾਲੇ ।
ਕੀਤੀ ਬੰਦਗੀ ਤੇ ਸ਼ਿਵਾ ਵਰ ਦਿਤੇ,
ਮਰਸੋ ਤਾਂ, ਜਾਂ ਹੋਸੋ ਤਕਰਾਰ ਵਾਲੇ ।
ਕੀਤੇ ਦੇਵਤੇ ਦੁਖੀ ਤਾਂ ਸ੍ਰੀ ਵਿਸ਼ਨੂੰ,
ਆਏ ਧਾਰ ਕੇ ਰੂਪ ਗੁਲਨਾਰ ਵਾਲੇ ।
ਕਿਹਾ ਓਸ ਦੀ ਬਣਾ ਗੀ ਨਾਰ ਮੈਂ ਤਾਂ,
ਜੇਹੜਾ ਦੱਸੇ ਗਾ ਜੌਹਰ ਬਲਕਾਰ ਵਾਲੇ ।
ਆਖੇ ਲਗੇ ਨਾ, ਪਿਆ ਸ਼ਰਾਬ ਦਿੱਤੀ,
ਓਹਨੇ ਪੀਂਦਿਆਂ ਈ ਰੰਗ ਚਾੜ੍ਹਿਆ ਏ ।
ਲੜ ਕੇ ਮਰਦਿਆਂ ਦੋਹਾਂ ਨੇ ਧਾਹ ਮਾਰੀ,
ਸਾਡਾ ਝੁੱਗਾ ਸ਼ਰਾਬ ਉਜਾੜਿਆ ਏ ।

ਸੁੱਤੇ ਪਏ ਪਰਭਾਸ ਮੁਰਾਰ ਮਾਧੋ,
ਊਧੋ ਆਖ਼ਰੀ ਜਾਂ ਦਰਸ਼ਨ ਪਾਣ ਆਇਆ ।
ਨਾ ਹੀ ਚੱਕਰ ਸੁਦਰਸ਼ਨ ਨਾ ਤੀਰ ਤਰਕਸ਼,
ਨਾਲ ਰਥ ਵੀ ਨਹੀਂ, ਰਥਵਾਨ ਆਇਆ ।
ਯਾਦਵ ਕੋਟ ਬਵੰਜਾ ਸਨ ਗਏ ਕਿੱਥੇ,
ਨਜ਼ਰੀਂ ਇਕ ਵੀ ਨਹੀਂ ਜਵਾਨ ਆਇਆ ।
ਨਾ ਹੀ ਰੁਕਮਣੀ ਰਾਧਾ ਬਲਰਾਮ ਭਾਊ,
ਕਹਿੰਦਾ ਖੇਲ ਨਹੀਂ ਸਮਝ ਭਗਵਾਨ ਆਇਆ ।
ਕੀਤੀ ਮਸ਼ਕਰੀ ਰਿਸ਼ੀ ਸਰਾਪ ਦਿੱਤਾ,
ਮੰਦੀ ਬੁਧ ਨੇ ਖੇਲ ਵਗਾੜਿਆ ਏ ।
ਕਾਹਨ ਡੁਸਕਦੇ ਆਖਿਆ ਯਾਰ ਊਧੋ ,
ਸਾਡਾ ਝੁੱਗਾ ਸ਼ਰਾਬ ਉਜਾੜਿਆ ਏ ।

ਦਸਵੇਂ ਗੁਰੂ ਦੇ ਬਾਟਿਓਂ ਦੁੱਧ ਪੀ ਕੇ,
ਜਦੋਂ ਖ਼ਾਲਸਾ ਪੰਥ ਜਵਾਨ ਹੋਇਆ ।
ਬਾਟਾ ਭੁੱਲ ਕੇ ਬੋਤਲਾਂ ਮੂੰਹ ਲਾਈਆਂ,
ਤਬਲਾ ਤੇਗ਼ ਤੋਂ ਵਧ ਪਰਧਾਨ ਹੋਇਆ ।
ਬਿੱਲੀ ਵਾਂਗਰਾਂ ਮਾਰਿਆ ਦਾਅ ਬਿੱਲੇ,
ਦਾੜ੍ਹਾਂ ਹੇਠ ਸਾਰਾ ਹਿੰਦੁਸਤਾਨ ਹੋਇਆ ।
ਆਖ਼ਰ ਕਾਰ ਪੰਜਾਬ ਦੀ ਆਈ ਵਾਰੀ,
ਨੀਵਾਂ ਕੇਸਰੀ ਪੰਥ ਨਿਸ਼ਾਨ ਹੋਇਆ ।
ਪੁੱਤਰ ਖੋਹ ਕੇ ਰਾਣੀ ਪੰਜਾਬ ਦੀ ਤੋਂ,
ਓਹਨੂੰ ਕਿਲੇ ਚੁਨਾਰ ਵਿਚ ਤਾੜਿਆ ਏ ।
ਪਾ ਕੇ ਸੀਖਾਂ ਨੂੰ ਹੱਥ ਤੇ ਰੋਈ ਜਿੰਦਾਂ,
ਸਾਡਾ ਝੁੱਗਾ ਸ਼ਰਾਬ ਉਜਾੜਿਆ ਏ ।

ਮੈਂ ਗਿਆ ਤਲਵਾੜੇ ਵਿਆਹ ਵੇਖਣ,
ਓਥੇ ਆਈ ਸੀ ਜੰਞ ਸ਼ਰਾਬੀਆਂ ਦੀ ।
ਡੇਰਾ ਵੱਖਰੀ ਵ੍ਹੋਲੀ ਦੇ ਵਿੱਚ ਦਿੱਤਾ,
ਹਾਲਤ ਵੇਖ਼ ਕੇ ਨਰਮ ਨਵਾਬੀਆਂ ਦੀ ।
ਓਹਨਾਂ ਫੇਰ ਵੀ ਚੰਨ ਚੜ੍ਹਾ ਦਿੱਤਾ,
ਕੀਤੀ ਨਹੀਂ ਪਰਵਾਹ ਅਦਾਬੀਆਂ ਦੀ ।
ਦੇ ਕੇ ਰਾਅ ਨੂੰ ਦਸਾਂ ਦਾ ਨੋਟ ਕਹਿੰਦੇ,
ਪਹਿਲੇ ਤੋੜ ਦੀ ਲਿਆ ਗੁਲਾਬੀਆਂ ਦੀ ।

ਅਗੋਂ ਰਾਅ ਵੀ ਰੱਜ ਕੇ ਡੱਕਿਆ ਸੀ,
ਕਹਿੰਦਾ ਦਸਾਂ ਦੀ ਚੰਗੀ ਨਹੀਂ ਔਣ ਲੱਗੀ ।
ਫੜ ਕੇ ਫੰਧਿਆਂ ਤੋਂ ਥੱਲੇ ਸੁੱਟਿਓ ਨੇ,
ਚਕਰੀ ਰਾਅ ਦੀ ਚੱਕ ਜਿਓ ਭੌਣ ਲੱਗੀ ।

ਕੁੱਟ ਕੁੱਟ ਕੇ ਤੇ ਕੱਠਾ ਇੰਜ ਕੀਤਾ,
ਜਿੱਦਾਂ ਵਿਚ ਪਰਾਤ ਦੇ ਤੌਣ ਲਗੀ ।
ਪਾਇਆ ਮੀਂਹ ਮੁੱਕੇ ਸੋਟੇ ਛਿੱਤਰਾਂ ਦਾ,
ਅੰਨੇ ਵਾਹ ਜਿਵੇਂ ਝੜੀ ਸੌਣ ਲਗੀ ।
ਪਤਾ ਰਾਵਾਂ ਨੂੰ ਲੱਗਾ ਤੇ ਆਏ ਸਾਰੇ,
ਖੂਬ ਹੋਣ ਲੱਗੀ ਕਾੜ ਕਾੜਿਆ ਏ ।
ਇਕ ਰਾਅ ਨੇ ਵੱਟੇ ਦੀ ਸੇਧ ਲੈ ਕੇ,
ਸਿਰ ਲਾੜੇ ਦੇ ਪਿਓ ਦਾ ਪਾੜਿਆ ਏ ।
ਪੁੱਠਾ ਹੋ ਕੇ ਪੈਰਾਂ ਦੇ ਵਿੱਚ ਡਿੱਗਾ,
ਦਸਵੇਂ ਦੁਆਰ ਸੁਆਸ ਜਾਂ ਚਾੜ੍ਹਿਆ ਏ ।
ਲੱਥ ਗਈ ਸ਼ਰਾਬ ਤੇ ਰੋਣ ਲੱਗੇ,
ਸਾਡਾ ਝੁੱਗਾ ਸ਼ਰਾਬ ਉਜਾੜਿਆ ਏ ।

# ਰਾਮ ਰਾਜ ਦਾ ਚੇਤਾ

ਅਮਰ ਜੀਤ ਨੇ ਆਖਿਆ ਰੇਡੀਓ ਤੇ, ਲੋਕ ਸਭਾ ਦਾ ਅੱਜ ਇਜਲਾਸ ਬੈਠਾ ।
ਸੋਸ਼ਲਿਸਟ ਜਨ ਸੰਘ ਤੇ ਵਾਕ ਆਊਟੀ, ਖੱਦਰ ਧਾਰੀਆਂ ਦਾ ਟੋਲਾ ਖਾਸ ਬੈਠਾ ।
ਲੱਗੇ ਕਹਿਣ ਸਭ ਦੂਜੇ ਪਲਾਨ ਵੇਲੇ, ਸਾਡਾ ਟੈਕਸ ਦਾ ਕੰਮ ਨਹੀਂ ਰਾਸ ਬੈਠਾ ।
ਟੀਚੇ ਤੀਜੇ ਪਲਾਨ ਦੇ ਮਿਥੋ ਉਚੇ, ਹਿੰਦੁਸਤਾਨ ਸਾਰਾ ਸਾਡਾ ਦਾਸ ਬੈਠਾ ।
ਟੈਕਸ ਅੱਗੇ ਅਮੀਰਾਂ ਨੂੰ ਬੜੇ ਲੱਗੇ, ਏਸ ਵਾਰ ਗਰੀਬਾਂ ਨੂੰ ਲਾ ਦੇਈਏ ।
ਕੁੱਲੀ ਜੁੱਲੀ ਤੇ ਗੁੱਲੀ ਨੂੰ ਲਾ ਟੈਕਸ, ਰਾਮਰਾਜ ਦਾ ਚੇਤਾ ਕਰਾ ਦੇਈਏ ।

ਟੈਕਸ ਦਿੱਤਿਆਂ ਬਿਨਾਂ ਨਾ ਕੋਈ ਜੰਮੇ, ਬਿਨਾਂ ਟੈਕਸੋਂ ਮਰਨ ਦਾ ਹੱਕ ਕੋਈ ਨਹੀਂ ।
ਟੈਕਸ ਦਿਓ ਤੇ ਫਿਰੋ ਬੇਸ਼ੱਕ ਨੰਗੇ, ਐਵੇਂ ਫਾਕੇ ਵੀ ਕਰਨ ਦਾ ਹੱਕ ਕੋਈ ਨਹੀਂ ।
ਟੈਕਸ ਦਿਓ ਤੇ ਕੈਦ ਬੇਖ਼ੌਫ ਹੋ ਜਾਓ, ਐਵੇਂ ਜੇਲ੍ਹਾਂ ਵੀ ਭਰਨ ਦਾ ਹੱਕ ਕੋਈ ਨਹੀਂ ।
ਟੈਕਸ ਦਿੱਤਿਆਂ ਬਿਨਾਂ ਨਾ ਮਾਰ ਖਾਣੀ, ਐਵੇਂ ਦੁੱਖ ਵੀ ਜਰਨ ਦਾ ਹੱਕ ਕੋਈ ਨਹੀਂ ।
ਟੈਕਸ ਦਿਓ ਤੇ ਰੱਜ ਕੇ ਖੂਬ ਰੋਵੋ, ਬਿਨਾਂ ਟੈਕਸੋਂ ਚੁੱਪ ਕਰਾ ਦੇਈਏ ।
ਪੱਗ, ਜੁੱਤੀ, ਪਜਾਮੇਂ ਨੂੰ ਲਾ ਟੈਕਸ, ਰਾਮ ਰਾਜ ਦਾ ਚੇਤਾ ਕਰਾ ਦੇਈਏ ।

ਫਿਰਕਾ ਦਾਰੀ ਦੇ ਹੱਕ ਵਿੱਚ ਲਿਖੇ ਜੇਹੜਾ, ਟੈਕਸ ਦੇਣ ਦੀ ਓਸ ਨੂੰ ਲੋੜ ਕੋਈ ਨਹੀਂ ।
ਆਖੇ ਖ਼ਾਰਜਾ ਪਾਲਿਸੀ ਗਲਤ ਸਾਡੀ, ਓਹਨੂੰ ਕੇਂਦ੍ਰੋਂ ਪੈਸੇ ਦੀ ਥੋੜ ਕੋਈ ਨਹੀਂ ।
ਵੱਢੀ ਲਏ ਤੇ ਕਰੇ ਬਲੈਕ ਭਾਵੇਂ, ਦੋਹਾਂ ਕੰਮਾਂ ਦੀ ਕਿਸੇ ਨੂੰ ਮੋੜ ਕੋਈ ਨਹੀਂ ।
ਭੱਠੇ ਸਿਨਮੇ ਠੇਕੇ ਦੇਵੇ ਸਾਲਿਆਂ ਨੂੰ, ਐਹੋ ਜਹੇ ਵਜ਼ੀਰ ਦਾ ਜੋੜ ਕੋਈ ਨਹੀਂ ।
ਭੰਡੀ ਕਰੇ ਜੇਹੜਾ ਨਾਮਧਾਰੀਆਂ ਦੀ, ਓਹਨੂੰ ਟੈਕਸੋਂ ਮੁਕਤ ਕਰਾ ਦੇਈਏ ।
ਦੇਸ਼ ਭਗਤ ਫਕੀਰਾਂ ਨੂੰ ਲਾ ਟੈਕਸ, ਰਾਮਰਾਜ ਦਾ ਚੇਤਾ ਕਰਾ ਦੇਈਏ ।

ਨਾਲੀ ਪਾਣੀ ਦੇ ਨਾਲ ਜੇ ਰੁੜ੍ਹੇ ਸੌਣੀ, ਬੈਟਰ ਮੈਂਟ ਦੀ ਸਗੋਂ ਇਮਦਾਦ ਮਿਲਦੀ।
ਕੋਠੇ ਪਾ ਗਹਿਣੇ ਪੈਲੀ ਲਏ ਜੇਹੜਾ, ਕਰਜਾ ਫੰਡ ਦੀ ਓਸ ਨੂੰ ਯਾਦ ਮਿਲਦੀ।
ਮਿਲਨੀ ਖੰਡ ਤਾਂ ਕੋਟਿਓਂ ਇੱਕ ਪਾਸੇ, ਬਿਨਾਂ ਟੈਕਸੋਂ ਨਹੀਂ ਮੈਲੀ ਖਾਦ ਮਿਲਦੀ।
ਡਿੱਗੇ ਕੋਠੇ ਲਈ ਮਾੜਾ ਗ੍ਰਾਂਟ ਮੰਗੇ, ਦਮੜੇ ਪੰਜ ਦੂਜੀ ਸੌਣੀ ਬਾਦ ਮਿਲਦੀ।
ਨੌਕਰ ਕੇਂਦਰੀ ਕਰਨ ਹੜਤਾਲ ਜੇਕਰ, ਆਡੀਨੈਂਸ ਲਾ ਜੇਹਲਾਂ ਵਿੱਚ ਪਾ ਦੇਈਏ।
ਲਾਠੀ ਗੋਲੀ ਚਲਾ ਹੜਤਾਲੀਆਂ ਤੇ, ਰਾਮਰਾਜ ਦਾ ਚੇਤਾ ਕਰਾ ਦੇਈਏ।

1961

# ਪੰਜਾਬ - ਪੰਜਾਬੀ

ਹੋਂਦੇ ਰਹੇ ਪੰਜਾਬ ਤੇ ਇੰਜ ਹਮਲੇ, ਖੇਨੂੰ ਜਿਵੇਂ ਕੋਈ ਨੀਵੇਂ ਨੂੰ ਰੇਹੜਦਾ ਏ
ਕਦੀ ਆਰੀਆ ਕਦੀ ਅਨਾਰੀਆ ਆ, ਦੂਜਾ ਪਹਿਲੇ ਨੂੰ ਰਿਹਾ ਖਦੇੜਦਾ ਏ
ਹੁਣ ਤੁਰਕ ਮੰਗੋਲ ਪਠਾਣ ਸਾਰੇ, ਭੁੱਖਾ ਆ ਗਿਆ ਜੋ, ਏਥੇ ਲੇਹੜਦਾ ਏ
ਡੇਰਾ ਲਾ ਬੈਠਾ ਪੱਕਾ ਮੁਗ਼ਲ ਬਾਬਰ, ਰਿਸ਼ਤੇ ਰਾਜਿਆਂ ਸੰਗ ਸਹੇੜਦਾ ਏ

ਨਾਦਰ ਅਹਿਮਦ ਨੇ ਆਖ਼ਰੀ ਅੱਤ ਚੁੱਕੀ, ਉਹਨੂੰ ਚਨੇਂ ਪੰਜਾਬੀ ਚਬਾ ਦਿੱਤੇ
ਏਹਦੇ ਇੱਕ ਜੈਕਾਰੇ ਨੇ ਮੋੜ ਪਾ ਕੇ, ਗ਼ਜ਼ਨੀ ਕਾਬਲ ਕੰਧਾਰ ਕੰਬਾ ਦਿੱਤੇ

ਤਪੋਂ ਰਾਜ ਤੇ ਰਾਜ ਤੋਂ ਨਰਕ ਮਿਲਿਆ, ਪਾਟਾ ਪੇਟ ਪੰਜਾਬ ਦੋ ਟੂੱਕ ਹੋਇਆ
ਮਾਰਾਂ ਖਾਧੀਆਂ ਤੋਂ ਸਬਕ ਸਿੱਖਿਆ ਨਾ, ਮੋਮਨ ਸਿੱਖ ਹਿੰਦੂ ਜ਼ਾਹਰ ਲੁੱਕ ਰੋਇਆ
ਘਰ ਦਾ ਮਾਲ ਮੱਤਾ, ਕੀਹਨੇ ਸਾਂਭਣਾ ਸੀ, ਨਵ ਜੰਮਿਆ ਬੱਚਾ ਨਾ ਚੁੱਕ ਹੋਇਆ
ਸਪਤ ਸਿੰਧੂਓਂ ਰਿਹਾ ਪੰਜਾਬ ਹੈ ਸੀ, ਪੰਜਾਂ ਪਾਣੀਆਂ ਦੇ ਦੋ ਦੋ ਬੁੱਕ ਹੋਇਆ

ਜੇਹੜਾ ਆਗਰੇ ਦਿੱਲੀ ਤੋਂ ਚੱਲ ਕੇ ਤੇ, ਪੀਲਾ ਝੰਡਾ ਜਮਰੌਦ ਤੇ ਗੱਡਦਾ ਸੀ
ਏਧਰ ਚੀਨ ਤੇ ਓਧਰ ਈਰਾਨ ਤੋੜੀ, ਏਹ ਪੰਜਾਬ ਜੈਕਾਰੇ ਈ ਛੱਡਦਾ ਸੀ

ਫੁੱਟੀ ਕੱਕੜੀ ਨਹੀਂ ਸਵਾਦ ਰਹਿੰਦੀ, ਕੋਹੜ ਫੁੱਟ ਦਾ ਪਿਆ ਪੰਜਾਬੀਆਂ ਨੂੰ
ਸੱਤੋਂ ਪੰਜ ਤੇ ਪੰਜਾਂ ਦੇ ਦੋ ਦੋ ਨੇ, ਕਿੱਥੇ ਰੱਖੀਏ ਏਹਨਾਂ ਦੁਆਬੀਆਂ ਨੂੰ
ਦੋ ਦੋ ਰਲ ਕੇ ਪੰਜਾਂ ਤੋਂ ਸੱਤ ਹੋ ਜਾਓ, ਛੱਡੋ ਪਿਛਲੀ ਖੋਰ ਖਰਾਬੀਆਂ ਨੂੰ
ਪੜੋ ਪੱਤਰੇ ਪਿਆਰ ਇਤਫ਼ਾਕ ਵਾਲੇ, ਸਾੜੋ ਦੂਈ ਦੀ ਕੂੜ ਕਿਤਾਬੀਆਂ ਨੂੰ

ਸਾਡੇ ਕੋਲ ਪੰਜਾਬੀ ਦੀ ਡੋਰ ਐਸੀ, ਇਹਦੇ ਆਸਰੇ ਦੂਰੀਆਂ ਦੂਰ ਕਰੀਏ ।
ਅੱਲਾ ਰਾਮ ਤੇ ਗੁਰਾਂ ਨੂੰ ਕਰ ਕੱਠੇ, ਬਾਕੀ ਕਚਕੜੇ ਕੱਢ ਕਾਫ਼ੂਰ ਕਰੀਏ ।
ਅਮਲਾਂ ਨਾਲ ਜਵਾਨੀ ਜੇ ਰੁੜ੍ਹੀ ਜਾਂਦੀ, ਇਸ਼ਕ ਬੋਲੀ ਦਾ ਲਾ ਮਖ਼ਮੂਰ ਕਰੀਏ ।
ਲੱਗੇ ਹੋਏ ਸਰੱਹਦਾਂ ਦੇ ਲੱਖ ਬੰਧਨ, ਏਹ ਮਜਬੂਰੀਆਂ ਦੂਰ ਜ਼ਰੂਰ ਕਰੀਏ ।

ਕੁਝਰਾਂ ਵਾਲੇ ਦੀ ਮਿੱਠੀਏ ਬੋਲੀਏ ਨੀ, ਤੈਨੂੰ ਸੁਣਨ ਸੁਨਾਣ ਤੇ ਜੀ ਕਰਦੈ ।
ਚਾਚਾ ਅਬਦੁਲਾ ਮਿਲੇ ਇਕ ਵਾਰ ਆਕੇ, ਘੁਟ ਘੁਟ ਜੱਫੀਆਂ ਪਾਣ ਤੇ ਜੀ ਕਰਦੈ ।
ਗਾਲਾਂ ਮਾਸੀ ਦੀਆਂ ਘਿਓ ਦੀਆਂ ਹੋਣ ਨਾਲਾਂ, ਜਾ ਕੇ ਨਾਣਕੇ ਖਾਣ ਤੇ ਜੀ ਕਰਦੈ ।
ਮੇਰੇ ਯਾਰ ਬਸ਼ੀਰ ਨਜ਼ੀਰ ਤੁਰ ਗਏ, ਮਿਲ ਕੇ ਰੋਣ ਰੁਆਣ ਤੇ ਜੀ ਕਰਦੈ ।

ਮਿੱਠੀ ਬੋਲੀ ਦੇ ਮਾਲਕੋ ਸੁਣੋ ਅੜਿਓ, ਬੋਲੀ ਇੱਕ ਹਰ ਇੱਕ ਇਨਸਾਨ ਦੀ ਏ ।
ਉਲਫਤ ਕੋਈ ਜਾਂ ਕੋਈ ਪ੍ਰੇਮ ਆਖੇ, ਅਲਾ ਆਖਦੀ ਕਲਮ ਕਿਸਾਨ ਦੀ ਏ ।

## ਹਾੜੇ ਜੱਟਾਂ ਦੇ

ਕੰਢੇ ਨਹਿਰ ਦੇ ਮਾਰੀਆਂ ਜੱਟ ਚੀਕਾਂ, ਸਾਨੂੰ ਲੈ ਚੱਲੇ ਅਫਸਰ ਲੈ ਚੱਲੇ ।
ਬੁੱਕ ਪਾਣੀ ਦੇ ਦਿੱਤੇ ਪੰਜਾਬ ਨੇ ਦੋ, ਰਾਜਸਥਾਨ ਵੱਲੇ ਓਹ ਵੀ ਵੈਹ ਚੱਲੇ ।
ਸਾਡੇ ਲਈ ਪੰਜਾਬ ਦੀ ਮੌਤ ਹੋ ਗਈ, ਹਾਇ ਹਾਇ ਹਰਿਆਣੇ ਨੂੰ ਕੈਹ ਚੱਲੇ ।
ਲੌ ਵੇ ਮੋਘਿਓ ਰੱਬ ਨੂੰ ਸੌਂਪਿਓ ਵੇ, ਅਸੀਂ ਚੁਰਲੀਆਂ ਦੇ ਵੱਸ ਪੈ ਚੱਲੇ ।

ਮੁੰਜੀ ਸੁੱਕ ਕੇ ਮੁੰਜ ਦਾ ਵਾਣ ਹੋ ਗਈ, ਤੁੱਕੇ ਛੱਲੀਆਂ ਦੇ ਸੁੱਕ ਢੈਹ ਚੱਲੇ ।
ਬਰਸਣ ਬੀਜਿਆ ਜਾਇ ਨਾ ਬਿਨਾਂ ਪਾਣੀ, ਡੋਂਡਲ ਨਰਮਿਆਂ ਦੇ ਆਪੇ ਲੈਹ ਚੱਲੇ ।
ਤੇਰੇ ਆਸਰੇ ਨਾਲੀ ਦੇ ਪਾਣੀਆਂ ਵੇ, ਕਈ ਸਾਲ ਭਾਵੇਂ ਡੋਬੇ ਸੈਹ ਚੱਲੇ ।
ਇਕ ਫਸਲ ਜੇ ਮਾਰਿਆ ਗਿਆ ਸਾਰਾ, ਦੂਜੇ ਫਸਲ ਦਾਣੇ ਦੂਣੇ ਲੈ ਚੱਲੇ ।

ਸੌਣੀ ਸੁੱਕੀ ਤੇ ਹਾੜੀ ਦਾ ਨਹੀਂ ਵੱਤਰ, ਵੱਢ ਵੋਂਹਦਿਆਂ ਵਾਹਣ ਤੋਂ ਰੈਹ ਚੱਲੇ ।
ਸੱਭੇ ਪੈਲੀਆਂ ਸਾਡੀਆਂ ਰਹਿਣ ਖਾਲੀ, ਖਾਲੇ ਖਾਲ ਕਿਸਾਨਾਂ ਦੇ ਰੈਹ ਚੱਲੇ ।
ਪਹਿਲੋਂ ਬੰਦੀ ਨੇ ਕੀਤੇ ਸੀ ਬੰਦ ਢਿੱਲੇ, ਦਿਨ ਦੋ ਜਾਂ ਬੰਦੀ ਦੇ ਰੈਹ ਚੱਲੇ ।
ਮੋਘੇ ਬੰਦ ਕੀਤੇ ਉਤੇ ਲਾ ਇੱਟਾਂ, ਮੂੰਹ ਅੱਡੇ ਵਿਚਾਰੇ ਦੇ ਰੈਹ ਚੱਲੇ ।

ਨਹਿਰ ਹੀਰ ਸਾਡੀ ਸਾਡੇ ਸਾਮ੍ਹਣੇ ਈ, ਰਾਜਸਥਾਨ ਵਾਲੇ ਖੇੜੇ ਲੈ ਚੱਲੇ ।
ਜਿਨ੍ਹਾਂ ਪਾਣੀਆਂ ਤੇ ਮੌਜਾਂ ਮਾਣੀਆਂ ਸੀ, ਕਿੱਥੇ ਓਹ ਪਾਣੀ ਸਾਥੋਂ ਗੈ ਚੱਲੇ ।
ਧੀਦੋ ਵਾਂਗ ਬਾਰਾਂ ਵਰ੍ਹੇ ਮੁਢ ਪੁੱਟੇ, ਮੋਢੇ ਮੁਢੀਆਂ ਵਾਂਗਰਾਂ ਖੈਹ ਚੱਲੇ ।
ਰਾਂਝੇ ਵਾਂਗ ਜੋਗੀ ਹੋ ਕਿਸਾਨ ਸਾਰੇ, ਚੰਡੀ ਗੜ੍ਹ ਵਾਲੇ ਰਾਹੇ ਪੈ ਚੱਲੇ ।

1966

# ਟੈਕਸ

ਹੂਆ ਜਬ ਰਾਜ ਥਾ ਅਪਨਾ, ਹੂਆ ਅੰਗ੍ਰੇਜ਼ ਜਬ ਐਕਸ ।
ਕੀਆ ਥਾਂ ਕਾਂਗ੍ਰਸ ਵਾਇਦਾ, ਕਰੇ ਗੇ ਮਾਫ ਸਬ ਟੈਕਸ ।
ਮਗਰ ਅਬ ਕਾਫਲਾ ਹੈ ਹੋ ਗਿਆ, ਐਸਾ ਰਵਾਂ ਟੈਕਸ ।
ਕਭੀ ਥਾ ਬਚਪਨੇ ਮੇਂ, ਹੋ ਰਹਾ ਹੈ ਅਬ ਜਵਾ ਟੈਕਸ ।
ਕਿਸੀ ਕੇ ਹਾਂ ਅਗਰ ਕੋਈ ਹੋ ਗਇਆ ਪੈਦਾ ਤੋਂ ਲੇਂ ਟੈਕਸ ।
ਕਿਸੀ ਕਾ ਮਰ ਗਇਆ ਬੂੜਾ ਤੋ ਕਹਿਤੇ ਕਿਓਂ ਨ ਦੇ ਟੈਕਸ ।
ਟੂਟੇ ਨਹਿਰ, ਕੋਈ ਡੂਬੇ, ਤੋ ਉਸ ਸੇ ਲੇਂ ਤਵਾਂ ਟੈਕਸ ।
ਕਿਸੀ ਕਾ ਸੂਖ ਜਾਇ ਫਸਲ ਤੋ ਲੇਂ ਆਂ ਜਹਾਂ ਟੈਕਸ ।
ਕਿਸੀ ਨੇ ਗੌਰਮਿੰਟ ਸੇ ਲੇ ਲੀਆ ਉਧਾਰ ਤੋਂ ਟੈਕਸ ।
ਕਿਸੀ ਨੇ ਕਿਸੀ ਸੇ ਕੋਈ ਕਰ ਲੀਆ ਤਕਰਾਰ ਤੋਂ ਟੈਕਸ ।
ਕਿਸੀ ਕੇ ਜਿਗਰ ਪਰ ਗਰ ਹੋ ਗਿਆ ਨਾਸੂਰ ਤੋਂ ਟੈਕਸ ।
ਅਗਰ ਕੋਈ ਪੀ ਕਰ ਮੈ ਹੋ ਗਿਆ ਮਖ਼ਮੂਰ ਤੋਂ ਟੈਕਸ ।
ਕਿਸੀ ਨੇ ਕਿਸੀ ਸੇ ਭੀ ਕਰ ਲੀਆ ਗਰ ਪਿਆਰ ਤੋਂ ਟੈਕਸ ।
ਕਿਸੀ ਕੀ ਨਜ਼ਰ ਕਾ ਕੋਈ ਹੋ ਗਿਆ ਸ਼ਿੱਕਾਰ ਤੋਂ ਟੈਕਸ ।
ਉਲਝੇ ਬਾਲ ਪੇ ਟੈਕਸ ਜ਼ੁਲਫ ਖ਼ਮਦਾਰ ਪੇ ਟੈਕਸ ।
ਮਹਿਫਿਲ ਆਮ ਪੇ ਟੈਕਸ ਖ਼ਾਨਾ ਇ ਯਾਰ ਪੇ ਟੈਕਸ ।
ਮੇਰੀ ਕਲਮ ਪੇ ਟੈਕਸ ਮਿਰੇ ਇਜ਼ਿਹਾਰ ਪੇ ਟੈਕਸ ।
ਰੋਜ਼ਾਨਾ ਨਵਾਂ ਹਿੰਦੁਸਤਾਂ ਮਿਰੇ ਅਖ਼ਬਾਰ ਪੇ ਟੈਕਸ ।

## ਅਮਨ ਰੱਖਣਾ

ਥੋੜੇ ਦਿਨਾਂ ਦੀ ਗੱਲ ਫਰਾਂਸ ਨੇ ਵੀ,
ਐਟਮ ਬੰਬ ਦੀ ਹੋਰ ਅਜ਼ਮੈਸ਼ ਕੀਤੀ ।
ਹੀਰੋ ਸ਼ੀਮਾਂ ਉਜਾੜੂ ਤੋਂ ਵਧ ਕਹਿੰਦੇ,
ਕਈ ਗੁਣਾਂ ਓਹਦੇ ਵਿਚ ਗੈਸ ਕੀਤੀ ।
ਫੇਲ ਕਰਨ ਲਈ ਅਮਨ ਦੀਆਂ ਤਾਕਤਾਂ ਨੂੰ,
ਗਿਣ ਮਿਥ ਸਾਰੀ ਗੱਲ ਨੈਸ੍ਰ ਕੀਤੀ ।
ਪਹਿਲੋਂ ਸੋਵੀਅਤ ਬਿਨਾਂ ਕੋਈ ਕੁਸਕਿਆ ਨਹੀਂ,
ਰਤੀ ਮਾਸਾ ਨਹੀਂ ਕਿਸੇ ਨੇ ਬੈਹਸ ਕੀਤੀ ।
ਉਠੋ ਸਾਥੀਓ ਵੱਟ ਘੱਸੁਨ ਸਾਰੇ,
ਭੰਨੋਂ ਮੂੰਹ ਜੰਗੀ ਹੱਤਿਆਰਿਆਂ ਦਾ ।
ਜਿੰਮਾ ਰੂਸ ਕੱਲੇ ਨੇ ਕੁਈ ਚੁਕਿਆ ਨਹੀਂ,
ਅਮਨ ਰੱਖਣਾ ਕੰਮ ਹੈ ਸਾਰਿਆਂ ਦਾ ।

## ਕਿਰਤੀ ਨੂੰ

ਸ਼ਬਦ ਬੂੰਦ, ਵਿਚ 'ਕਿਰਤੀ, ਦੀ ਕਵਿਤਾ ਪੜ ਕੇ .....

ਪਾਣੀ ਪੀਣ ਬਿਆਸਾ ਦਾ, ਤੇ ਕਿੱਸੇ ਲਿਖਣ ਚਨਾਬ ਦੇ
ਪੁਸਤਕ ਪੜਨ ਪੰਜਾਬੀ ਦੀ, ਅਰ ਪੇਪਰ ਦੇਣ ਹਿਸਾਬ ਦੇ
ਬੀਜੀ ਕਲੀ ਰਵੇਲ ਚਮੇਲੀ, ਚੁਗਦੇ ਫੁੱਲ ਗੁਲਾਬ ਦੇ
ਵੱਸਣ ਵਿੱਚ ਹਰਿਆਣੇ 'ਕਿਰਤੀ' ਗੀਤ ਗੌਣ ਪੰਜਾਬ ਦੇ

## 'ਕਪਾਲ ਮੋਚਨ'

ਬ੍ਰਹਮ ਦੇਵ ਦੀ ਸਭਾ ਦੇ ਵਿੱਚ ਇਕ ਦਿਨ, ਬੇਟੀ ਸੁਰਸਤੀ ਆਣ ਜੁਹਾਰ ਕੀਤੀ
ਬਾਪੂ ਬੇਟੀ ਨੂੰ ਵੇਖ ਕਾਮਾਂਧ ਹੋਇਆ, ਮੈਲੀ ਨਜ਼ਰ ਤੱਕੀ ਸ਼ਰਮਸਾਰ ਕੀਤੀ
ਦੇਵੀ ਸਮਝ ਕੇ ਪਿਤਾ ਦੇ ਹੋਈ ਪਿੱਛੇ, ਬੁੱਢੇ ਓਧਰੇ ਇੱਕ ਮੁਖਾਰ ਕੀਤੀ
ਸੱਜੇ ਖੱਬੇ ਫਿਰ ਚੜ੍ਹੀ ਅਕਾਸ਼ ਵੱਲੇ, ਨੀਲ ਕੰਠ ਨੇ ਰਿੰਜਗੀ ਜ਼ਾਹਰ ਕੀਤੀ
ਹੱਥ ਮਾਰ ਉਤਾਰਿਆ ਮੁੰਡ ਪੰਜਵਾਂ, ਚੰਬੜ ਗਿਆ, ਸ਼ਿਵ ਦਾ ਬੁਰਾ ਹਾਲ ਹੋਇਆ
ਬ੍ਰਹਮ ਹੱਤਿਆ ਲੱਥੀ ਨਾ, ਜੱਗ ਫਿਰਿਆ, ਸਾਡੇ ਆਇਆ, ਤਾਂ 'ਮੋਚਨ ਕਪਾਲ, ਹੋਇਆ

## ਵਿਦਿਆਲੇ

ਭਾਰਤਵਰਸ਼ ਦਾ ਹਰਿਤ ਪ੍ਰਦੇਸ਼, ਏਹੋ; ਰਿਗਵੇਦ ਇਸਨੂੰ ਆਰੀਆ ਵਰਤ ਬੋਲੇ
ਇਸ ਦੀ ਨਦੀ ਸੁਰਸਤੀ ਦੇ ਕੰਢਿਆਂ ਤੇ ਰਿਸ਼ੀਆਂ ਰਾਗੀਆਂ, ਬੜੇ ਸਕੂਲ ਖੋਲੇ
ਮੁਫਤ ਵਿੱਦਿਆ ਦੇਣੀ ਤੇ ਰੱਖਣਾ ਵੀ, ਪੁੱਤਾਂ ਵਾਂਗ ਸ਼ਗਿਰਦਾਂ ਨੂੰ ਦੇਣ ਚੋਹਲੇ
ਉਪੱਰ ਕਾਲਕਾ ਤੋਂ ਸੂਰਤਗੜ ਤੀਕਰ, ਵੇਦ ਪਾਠ ਹੋਂਦੇ ਰੁੱਖ ਰੁੱਖ ਓਹਲੇ
ਓਸੇ ਅਸਰ ਤੋਂ ਗੁਰੂ ਪਰਤਾਪ ਸਿੰਘ ਜੀ, ਸਣੇ ਸੰਗਤਾਂ ਆਇ ਨਿਵਾਸ ਕੀਤਾ
ਜੱਗ-ਹਵਨ ਕੀਤੇ ਖੋਲ੍ਹੇ ਪਾਠਸ਼ਾਲੇ, ਭੁੱਲੀ ਰੀਤ ਨੂੰ ਫੇਰ ਪਰਕਾਸ਼ ਕੀਤਾ

## ਹਰਿਆਣੇ ਵਿੱਚ ਦਿੱਲੀ

ਕੁਦਰਤ ਜਿਸਮ ਅੰਦਰ ਜੀਕਰ ਜਿਗਰ ਧਰਿਆ, ਦਿੱਲੀ ਇੰਜ ਹਰਿਆਣੇ ਵਿਚ ਧਰੀ ਹੋਈ ਏ
ਮਾਸ ਹੱਡੀਆਂ ਜਿਗਰ ਸੰਭਾਲਿਆ ਜਿਓਂ, ਰਾਖੀ ਤਿਵੇਂ ਹਰਿਆਣੇ ਨੇ ਕਰੀ ਹੋਈ ਏ
ਤਿੰਨਾਂ ਪਾਸਿਆਂ ਤੇ ਪਹਿਰਾ ਦੇ ਰਹੇ ਆਂ, ਦੁੱਖ ਭੁੱਖ ਏਹਦੀ ਸਾਰੀ ਹਰੀ ਹੋਈ ਏ
ਏਹਨੂੰ ਕਿਸੇ ਵਿਸਤਾਰ ਦੀ ਲੋੜ ਪੈ ਜੇ, ਅਸਾਂ ਓਥੇ ਵੀ ਹਾਜ਼ਰੀ ਭਰੀ ਹੋਈ ਏ
ਏਹਦੇ ਘਰਾਂ ਨੂੰ ਲੋ ਦੀ ਲੋੜ ਹੋਵੇ, ਅਸੀ ਬੱਤੀਆਂ ਝੱਟ ਜਗਾ ਦੇਈਏ
ਏਹਨੂੰ ਪਾਣੀ ਦੀ ਵੇਖ ਪਿਆਸ ਲੱਗੀ, ਓਦੋਂ ਘੜੇ ਦੇ ਘੜੇ ਮੁੰਧਾ ਦੇਈਏ

## ਹਰਿਆਣਾ ਦਾ ਮਾਣ

ਲੱਗੀ ਅੱਗ ਬਰਫਾਨੀ ਪਹਾੜੀਆਂ ਤੇ, ਪਾਕੇ ਖ਼ੂਨ ਬੁਝਾਈ ਹਰਿਆਣੀਆਂ ਨੇ
ਧੋਖੇ ਨਾਲ ਕਰਗਿਲ ਪਾਜੀ ਪੈਰ ਪਾਇਆ, ਲੱਤ ਭੰਨ ਵਗ੍ਹਾਈ ਹਰਿਆਣੀਆਂ ਨੇ
ਸਾਰੇ ਭਾਰਤੀ ਲੜੇ ਬੇਖ਼ੌਫ਼ ਹੋ ਕੇ, ਐ ਪਰ ਕੀਤੀ ਅਗਵਾਈ ਹਰਿਆਣੀਆਂ ਨੇ
ਗਦਰ ਵੇਲੇ ਵੀ ਸਰਸੇ ਤੇ ਰਾਣੀਆਂ ਦੇ, ਲਾਜ ਰੱਖ ਵਖਾਈ ਹਰਿਆਣੀਆਂ ਨੇ

## ਪੰਜਾਬੀ ਨੂੰ ਮਾਣ

ਸਾਨੂੰ ਮਾਣ ਹਰਿਆਣੇ ਦੇ ਵੱਸਣੇ ਦਾ, ਸਾਡੇ ਹਾਣ ਦਾ ਸਾਨੂੰ ਸਨਮਾਨ ਮਿਲਦੈ
ਜਿੰਨਾ ਅਜੇ ਵੀ ਹੋਇਆ ਪੰਜਾਬ ਤੋਂ ਨਹੀਂ, ਏਥੇ ਬੋਲੀ ਪੰਜਾਬੀ ਨੂੰ ਮਾਨ ਮਿਲਦੈ
ਏਹ ਪੰਜਾਬੀ ਹਿੰਦੀ ਭੈਣਾਂ ਜੌੜੀਆਂ ਨੇ, ਇੱਕ ਦੂਜੀ ਤੋਂ ਦੋਹਾਂ ਨੂੰ ਤਾਣ ਮਿਲਦੈ
ਭਾਵੇਂ ਜੱਟ ਹੋਵੇ ਭਾਵੇਂ ਜਾਟ ਹੋਵੇ, ਸਾਂਝਾ ਦੁਹਾਂ ਦਾ ਨਾਮ 'ਕਿਸਾਨ, ਮਿਲਦੈ

## ਸੁੱਕਾ ਸੌਣ

ਕਾਹਦਾ ਸੌਣ ਦਾ ਕਵੀ ਦਰਬਾਰ ਕਰਨਾ, ਕਣੀ ਇੱਕ ਨਹੀਂ ਆਈ ਅਸਮਾਨ ਵਿਚੋਂ
ਨਾ ਹੀ ਪੀਂਘ ਪਿੱਪਲ ਤੇ ਨਾ ਖੀਰ ਪੂੜੇ, ਨਿਕਲ ਗਏ ਨੇ ਜਿਵੇਂ ਧਿਆਨ ਵਿਚੋਂ
ਸਰਘੀ ਸਮੇਂ ਪਪੀਹਾ ਵੀ ਬੋਲ ਥੱਕਾ, ਅਸਰ ਮੁਕਿਆ ਓਹਦੀ ਅਜ਼ਾਨ ਵਿਚੋਂ
ਭਾਦੁਇ ਭਰਮ ਭੁੱਲਾ ਸਿਰ ਤੇ ਆਣ ਢੁੱਕਾ, ਹੁਣ ਕੀ ਲੱਭਣਾ ਖੇਤ ਕਿਸਾਨ ਵਿਚੋਂ

## ਗ਼ਾਰਾਂ ਤੋਂ ਸਿਤਾਰਿਆ ਤੇ

ਅਕਲ ਬੰਦੇ ਦੀ ਗਾਰਾਂ ਵਿਚ ਰੁਲਦੀ ਰਹੀ,
ਅਜ ਪਹੁੰਚ ਗਈ ਦੂਰ ਸਿਤਾਰਿਆਂ ਤੇ ।
ਏਹਨੇ ਛਾਣਿਆਂ ਡੂੰਘਿਆਂ ਸਾਗਰਾਂ ਨੂੰ,
ਬੈਠੀ ਰਹੀ ਇਹ ਆਪ ਕਿਨਾਰਿਆਂ ਤੇ ।
ਕਿਸਮਤ ਅਪਣੀ ਅੱਜ ਇਹ ਆਪ ਘੜਦੀ,
ਨਾ ਇਹ ਰੀਝਦੀ ਕਿਸੇ ਦਿਆਂ ਲਾਰਿਆਂ ਤੇ ।
ਨੱਚੇ ਕਿਵੇਂ ਇਹ ਕਿਸੇ ਦੀਆਂ ਉਂਗਲਾਂ ਤੇ,
ਦੁਨੀਆਂ ਨੱਚਦੀ ਇਹਦੇ ਇਸ਼ਾਰਿਆਂ ਤੇ ।
ਸਾਂਝਾਂ ਸਾਰੀਆਂ ਏਸ ਪਛਾਣ ਲਈਆਂ,
ਭੇਤ ਪਾ ਲਿਆ ਅਜ਼ਲ ਦੇ ਰਿਸ਼ਤਿਆਂ ਦਾ ।
ਹਰ ਇਕ ਥਾਂ ਹੈ ਬੰਦੇ ਦੀ ਬਾਦਸ਼ਾਹੀ,
ਕਿੱਥੇ ਰਹਿ ਗਿਐ ਰਾਜ ਫਰਿਸ਼ਤਿਆਂ ਦਾ ।

## ਟੁਟਵੇਂ ਸ਼ੇਅਰ

ਜਿਨ੍ਹਾਂ ਦੇ ਕਾਂਡ ਵੱਡੇ ਨੇ, ਮੁਲਕ ਦੀ ਜੇਲ੍ਹ ਛੋਟੀ ਏ ।
ਓਹਨਾਂ ਵਾਸਤੇ ਇਸ ਦੇਸ ਨੇ-ਸੰਸਦ ਬਣਾਈ ਏ ।

ਸੰਸਦ ਵਿਚ ਕਾਨੂੰਨ ਬਣੇ, ਤੇ ਰਾਖੀ ਹਾਈ ਕੋਟ ਕਰੇ ।
ਜੇਹੜਾ ਓਹ ਕਾਨੂੰਨ ਨ ਤੋੜੇ, ਓਹ ਫਿਰ ਕੈਸਾ ਸਾਂਸਦ ਹੈ ।

ਰੋਟੀ ਵੇਲੇ ਦੋ ਜਣੇ ਕੁਰਬਾਨੀ ਵੇਲੇ ਨੱਬੇ,
ਬਾਦ ਆਜ਼ਾਦੀ ਕਹਿੰਦਾ ਨਹਿਰੂ, ਕੌਮ ਜਗਾਇਮ ਪੇਸ਼ਾ ਹੈ ।

## ਧਰਮ ਵਪਾਰ

ਨਾਨਕ ਗੁਰੂ ਦੇ ਬਣੀਏਂ ਜੇ ਸਿੱਖ ਸੱਚੇ,
ਤਾਂ ਫਿਰ ਸਾਡੇ ਵਿਚ ਕਦੀ ਨਾ ਫਿੱਕ ਹੋਵੇ ।
ਫੁੱਟ ਚੰਦਰੀ ਕਦੀ ਨਾ ਆਇ ਨੇੜੇ,
ਜੇਕਰ ਦਿਲਾਂ ਵਿਚ ਕੌਮ ਦੀ ਸਿੱਕ ਹੋਵੇ ।
ਝੂਠਾ ਆਪਣਾ ਆਪ ਭੁਲਾ ਕੇ ਤੇ,
ਸਾਥੋਂ ਕੌਮ ਲਈ ਕਿਤੇ ਜੇ ਵਿੱਕ ਹੋਵੇ ।
ਇਕੋ ਪਾਰਟੀ ਦੇਸ ਦੀ ਹੋਏ ਸਾਡੀ,
ਸਾਰੀ ਕੌਮ ਸਾਡੀ ਇਕ ਮਿੱਕ ਹੋਵੇ ।
ਸਾਨੂੰ ਨਾਮ ਖ਼ੁਮਾਰੀਆਂ ਭੁੱਲ ਗਈਆਂ,
ਲੂਹ ਸੁੱਟਿਆ ਮਾਇਆ ਖ਼ੁਮਾਰੀਆ ਨੇ ।
ਸਾਰਾ ਧਰਮ ਵਪਾਰ ਬਣਾ ਕੇ ਤੇ,
ਸਾਨੂੰ ਡੋਬਿਐ ਧਰਮ ਵਪਾਰੀਆਂ ਨੇ ।

## ਇੱਕ ਵੋਟ ਤੇ ਹਾਰਿਆਂ ਦਾ ਤਰਲਾ

ਵੋਟ ਪ੍ਰਭੁ ਜੀ ! ਸਾਨੂੰ ਖ਼ੈਰ ਵੋਟ ਦਾ ਪਾਣਾ ।
ਅਸੀਂ ਤੁਸਾਨੂੰ ਮੂਲ ਨਾ ਭੁੱਲੇ, ਤੁਸਾਂ ਭੁੱਲ ਭੁੱਲ ਪੱਛੋ ਤਾਣਾ ।
ਥੋੜੇ ਦਿਹੁੰ ਅਸੀਂ ਚਾਕਰ ਤੈਂਡੇ, ਫਿਰ ਪੈਰ ਨਾ ਥੋੜੇ ਪਾਣਾ ।
ਵੋਟਾਂ ਦੇ ਦਿਨ ਖਿੜ ਖਿੜ ਹੱਸੋ, ਸਦ ਰੋਵਣ ਝੀਣਾਂ ਬਾਣਾ ।
ਲੇਖਾ ਸਾਨੂੰ ਪੁਛਿਓ ਨਾਹੀਂ, ਅਸਾਂ ਦਰ ਦਰ ਅਲਖ ਜਗਾਣਾ ।
ਪੌ ਬਾਰਾਂ ਸਦ ਪੈਣ ਅਸਾਡੇ, ਪਰ ਤੁਸਾਂ ਨੇ ਤਿਨੋਂ ਕਾਣਾ ।
ਦਾਨ ਕਰੇਂਦੇ ਦਾਤੇ ਭੁੱਖੇ, ਅੱਸ ਮੰਗਤੇ ਰੱਜ ਰੱਜ ਖਾਣਾ ।
ਇੱਕ ਵੋਟ ਸਾਨੂੰ ਘਤਿਓ ਨਾਹੀਂ, ਹੁਣ ਅਰਬਾਂ ਖਰਬ ਖਪਾਣਾ ।
ਜੇ ਨਾ ਚੀਣਾਂ ਪਾਇਓ ਠੂਠੇ, ਅਸਾਂ ਭੰਨ, ਦੁਆਰ ਬਹਿ ਜਾਣਾ ।
ਵੋਟਰ ਜੀ ! ਸਾਨੂੰ ਦਾਨ ਵੋਟ ਦਾ ਪਾਣਾ ।

## ਲੋਟੂ ਡੇਰੇ

ਪਾਪਾਂ ਦੀ ਕਥਾ ਡਰੌਣੀ ਏ', ਜੁਲਮਾਂ ਦੇ ਕਿੱਸੇ ਭਾਰੇ ਨੇ ।
ਰੱਤ ਭਰੀਆਂ ਸਾਡੀਆਂ ਗਲਾਂ ਨੇ, ਰੱਤ ਭਿੱਜੇ ਸਾਡੇ ਕਾਰੇ ਨੇ ।
ਅਜ ਵਾੜ ਖੇਤ ਨੂੰ ਖਾਂਦੀ ਏ, ਤੇ ਰਾਜੇ ਪਾਪ ਕਮੌਂਦੇ ਨੇ ।
ਇਹ ਲੁਚਿਆਂ ਨੂੰ ਵਡਿਔਂਦੇ ਨੇ, ਤੇ ਸਾਊਆਂ ਨੂੰ ਤੜਪੌਂਦੇ ਨੇ ।
ਕਈ ਬਗਲ ਸਮਾਧੀ ਲਾਕੇ ਤੇ, ਲੋਕਾਂ ਨੂੰ ਲੁੱਟੀ ਜਾਂਦੇ ਨੇ ।
ਲਾ ਲਾ ਕੇ ਲਾਰੇ ਸੁਰਗਾਂ ਦੇ, ਜੜ ਸਭ ਦੀ ਪੁੱਟੀ ਜਾਂਦੇ ਨੇ ।
ਓਦੋਂ ਇਕ ਬਾਬਰ ਚੜ੍ਹਿਆ ਸੀ, ਅਜ ਨਿੱਤ ਹੀ ਬਾਬਰ ਚੜ੍ਹਦੇ ਨੇ ।
ਸੱਚਿਆਂ ਨੂੰ ਧੱਕੇ ਪੈਂਦੇ ਨੇ, ਬੇਦੋਸੇ ਫਾਂਸੀ ਚੜ੍ਹਦੇ ਨੇ ।
ਹਰ ਪਾਸੇ ਸ਼ੋਰ ਸ਼ਰਾਬਾ ਏ, ਹਰ ਪਾਸੇ ਅੱਤ ਹੀ ਅੱਤ ਬਾਬਾ ।
ਸ਼ਾਹੀ ਖਾਣੇ ਨੂੰ ਘੁਟ ਵੇਖੋ, ਸਭ ਵਿਚੋਂ ਨਿਕਲੂ ਰੱਤ ਬਾਬਾ ।
ਅਜ ਸਭ ਧਰਮਾਂ ਦਿਆ ਥਾਨਾਂ ਵਿਚ, ਚੌਧਰ ਲਈ ਝਗੜੇ ਝੇੜੇ ਨੇ ।
ਲੋਕਾਂ ਨੂੰ ਲੁਟਣ ਖਾਵਣ ਲਈ, ਠੱਗਾ ਨੇ ਬਣਾ ਲਏ ਡੇਰੇ ਨੇ ।

## ਦੋ ਗਿਆਰਾਂ

ਕਿੱਥੋਂ ਤੁਰੇ ਤੇ ਕਿੱਧਰ ਜਾਣਾ, ਕਿੱਥੇ ਅਸੀ ਖਲੋਤੇ ਆਂ,
ਘਿਰ ਗਏ ਜਿਵੇਂ ਤੁਫਾਨਾਂ ਦੇ ਵਿਚ, ਖਾਂਦੇ ਪਏ ਹੁਣ ਗੋਤੇ ਆਂ ।
ਸਾਡਾ ਇਹ ਹੁਣ ਹਾਲ ਵੇਖ ਕੇ, ਦੁਸ਼ਮਣ ਖ਼ੁਸ਼ੀ ਮਨਾਦੇ ਨੇ,
ਇਕ ਕੱਲਾ ਤੇ ਦੋ ਗਿਆਰਾਂ, ਸੱਚ ਸਿਆਣੇ ਆਂਹਦੇ ਨੇ ।
ਮੋਤੀ ਭਾਵੇਂ ਹੋਣ ਹਜ਼ਾਰਾਂ, ਜੁੜ ਜਾਵਣ ਤਾਂ ਹਾਰ ਬਣੇ,
ਕੱਲਾ ਫੁਲ ਵੀ ਸੋਹਣਾ ਹੈ, ਪਰ ਫੁੱਲਾਂ ਦੀ ਗੁਲਜ਼ਾਰ ਬਣੇ ।
ਟੁੱਟ ਜਾਂਦੇ ਜੋ ਡਾਲੀ ਨਾਲੋ, ਓਹ ਫੁੱਲ ਤਾਂ ਮੁਰਝਾਂਦੇ ਨੇ,
ਇਕ ਕੱਲਾ ਤੇ ਦੋ ਗਿਆਰਾਂ, ਸੱਚ ਸਿਆਣੇ ਆਂਹਦੇ ਨੇ ।

## ਹਾਅ ਦਾ ਨਾਅਰਾ

ਦਸਵੇਂ ਗੁਰੂ ਦੀ ਮੋਹਰ ਨੂੰ ਸਿਰੀਂ ਧਰਕੇ, ਖ਼ੈਬਰ ਤੀਕ ਮੁੰਡਿਆਂ ਮੱਲਾਂ ਮਾਰੀਆਂ ਨੇ
ਬਾਟੇ ਬਾਰੂਦ ਦੀ ਪੀਤੀ ਚੁਲੀ ਜਿਨ੍ਹਾਂ, ਤੋਪਾਂ ਰੱਕੜੀਂ ਜਾਇ ਲਲਕਾਰੀਆਂ ਨੇ
ਹਾਜ਼ਰ ਗੁਰਾ ਦੀ ਥਾਪੀਓਂ ਫੜ ਹਾਕੀ, ਸ਼ਾਨਾਂ ਦੇਸ ਪ੍ਰਦੇਸ ਖਿਲਾਰੀਆਂ ਨੇ
ਮੋਢੀ ਵਰਨੀਆਂ ਦੇ ਨੌਜਵਾਨ ਸ਼ਹਿਰੀ, ਕਰੜੇ ਕੰਮ ਤੇ ਸੋਧਾਂ ਕਰਾਰੀਆਂ ਨੇ
ਹਾੜਾ ਸਾਡੇ ਇਲਾਕੇ ਨੂੰ ਕੀ ਹੋਇਐ, ਸਿਰੀਆਂ ਬੋਦਿਆਂ ਨਾਲ ਸਵਾਰੀਆਂ ਨੇ
ਭਈਆ ਕਹਿਣ ਲੋਕੀ, ਨਹੀਂ ਸਰਦਾਰ ਕਹਿੰਦੇ, ਕੇਸਾਂ ਦਾਹੜੀਆਂ ਨਾਲ ਸਰਦਾਰੀਆਂ ਨੇ

## ਕਿਰਤ

ਕਿਰਤ ਕਰਮ ਛੱਡ ਉਜੱੜੇ, ਕਿਰਤ ਕਰੇ ਵੱਸ ਜਾਹਿ ।
ਚਾਰੇ ਕੁੰਡਾਂ ਜੇ ਭਵਹਿਂ, ਬਿਨਾ ਕਿਰਤ ਸੁਖ ਨਾਹਿ ।

ਭਾਈ ਰੇ ਕਿਰਤ ਕੀਏ ਸੁਖ ਹੋਇ ।
ਜੋ ਨਰ ਕਿਰਤ ਕਰਨ ਤੇ ਡਰਪੈ, ਸਦਾ ਦੁਖੀ ਰਹਿ ਸੋਇ ।
ਤਨ ਮਨ ਕਾ ਜੋਂ ਸੁਖ ਸਦ ਲੋਰਹਿ, ਤਉ ਸਭ ਆਲਸ ਖੋਇ ।
ਕਿਰਤ ਸਗਲ ਰੋਗਨ ਕੀ ਔਖਧ, ਮਨ ਤਨ ਕੀ ਮਲ ਧੋਇ ।
ਜੀਵਨ ਮੁਕਤ ਕਹੋ ਤਿਸ ਜਨ ਕੋ, ਜੋ ਗਾਫਲ ਨਾ ਹੋਇ ।
ਮਨ ਬਾਛਤ ਫਲ ਤਿਸੈ ਪਰਾਪਤ, ਹਾਥ ਹਿਲਾਵਤ ਜੋਇ ।
ਕਹਿਤ ਕਿਸਾਨ ਸੁਣੋਂ ਰੇ ਲੋਗਾ, ਰਹਿ ਨ ਕਿਰਤ ਬਿਨ ਕੋਇ ।

# ਦੂਧੀ ਕਵਿਤਾ

ਤੇਰੇ ਬੂਹੇ ਤੇ ਆਏ ਆਂ ਵਾਰ ਦੂਜੀ, ਸਾਨੂੰ ਦੁੱਧ ਦਾ ਨਹੀਂ ਮਿਲਿਆ ਘੁੱਟ ਅੜਿਆ
ਬਿਨਾਂ ਪੀਤਿਆਂ ਆਂਵਦੀ ਨੀਂਦ ਨਾਂਹੀ, ਤਾਂਹੀਓ ਪਏ ਮੂੰਹੋਂ ਅਸੀਂ ਫੁੱਟ ਅੜਿਆ
ਸਾਡੇ ਔਣ ਦਾ ਨਾਜੋ ਨੂੰ ਪਤਾ ਲੱਗਾ, ਦਿੱਤੀ ਲੱਸੀ ਉਸ ਦੁੱਧ ਵਿੱਚ ਸੁੱਟ ਅੜਿਆ
ਕੀਤਾ ਸਬਰ ਤੇ ਖੇਸ ਵਿਚ ਮੂੰਹ ਦਿੱਤਾ, ਨੀਂਦ ਗਈ ਪਰ ਸਾਡੀ ਨਖੁੱਟ ਅੜਿਆ
ਡਰਦੇ ਮਾਰੇ ਤੈਨੂੰ ਵੀ ਕੁਝ ਦੱਸਿਆ ਨਹੀਂ, ਮਤਾਂ ਚਾੜ੍ਹੇਂ ਵਿਚਾਰੀ ਨੂੰ ਕੁੱਟ ਅੜਿਆ
ਉਤੋਂ ਵਾਲੀ ਦੇ ਗੱਲਾਂ ਪਏ ਮਾਰਦੇ ਆਂ, ਗਏ ਬੰਨ੍ਹ ਪਰ ਅੰਦ੍ਰੋਂ ਟੁੱਟ ਅੜਿਆ
ਪੀਂਦੇ ਘਰੇ, ਤੈਥੋਂ ਨਿਰਾ ਮੰਗਦੇ ਨਹੀਂ, ਐਵੇਂ ਨਹੀਂ ਫਿਰਦੇ ਬਣੇ ਢੁੱਟ ਅੜਿਆ
ਮੂੰਹੋਂ ਆਖ਼ ਕੇ ਹੋਏਆਂ ਠਿੱਠ ਐਵੇਂ, ਤੇਰਾ ਦੁੱਧ ਬਚਿਆ ਤੂੰ ਏਂ ਗੁੱਟ ਅੜਿਆ
ਕੁਝ ਤੇ ਖਰਚ ਧੱਕੇ ਦੇ ਪ੍ਰੋਹਣਿਆਂ ਤੇ, ਨਿਰਾ ਗੱਲਾਂ ਦੇ ਨਾਲ ਨਾ ਲੁੱਟ ਅੜਿਆ
ਤੈਨੂੰ ਪਤਾ ਏ ਅਸੀ ਆਂ ਕਵੀ ਹੁੰਦੇ, ਕਵਿਤਾ ਵਿੱਚ ਕਰ ਦਿਊਂਗੇ ਜੁੱਟ ਅੜਿਆ
ਸਾਡੇ ਹਾਲ ਤੇ ਰੱਬ ਨੂੰ ਰਹਿਮ ਆਇਆ, ਕਵਿਤਾ ਆ ਗਈ ਮਾਰ ਕੇ ਝੁੱਟ ਅੜਿਆ
ਅੰਦਰ ਗਿਆ ਨਹੀਂ ਦੁੱਧ ਤਾਂ ਆਈ ਕਵਿਤਾ, ਭਾਵੇਂ ਲਿਖਦਿਆਂ ਈ ਜਾਈਏ ਹੁੱਟ ਅੜਿਆ
ਚੰਗਾ ਤੇਰੇ ਈ ਦੁੱਧ ਦਾ ਪੱਜ ਪਾਕੇ, ਕੜ ਕਵਿਤਾ ਦਾ ਗਿਆ ਤ੍ਰੁੱਟ ਅੜਿਆ
ਬੜੇ ਦਿਨ ਹੋ ਗਏ ਸੀ, ਨਾ ਔੜਦੀ ਸੀ, ਕਢੀ ਲੋੜ ਦਿਮਾਗ ਚੋਂ ਪੁੱਟ ਅੜਿਆ
ਆਹ ਲੈ ਲੰਮੀ ਵਿਚਾਰੀ ਤਾਂ ਡਰ ਆਇਆ, ਦੁੱਧ ਉਕੱਾ ਈ ਜਾਇ ਨਾ ਛੁੱਟ ਅੜਿਆ
ਮਤਾ ਕਵਿਤਾ ਦੇ ਚਾ ਵਿੱਚ ਮਰਾਂ ਭੁੱਖਾ, ਹੋ ਘਰ ਦੇ ਜਾਣ ਗਮਰੁੱਟ ਅੜਿਆ

1955

ਭੁੱਖਿਆਂ ਤੋਂ ਭਗਤੀ ਨਹੀਂ ਹੋਂਦੀ, ਭਗਤਾਂ ਗੀਤ ਬਣਾਏ
ਰੱਜਿਆਂ ਤੋਂ ਕਵਿਤਾ ਨਹੀਂ ਬਣਦੀ, ਕਈਆ ਕਲਮ ਘਸਾਏ
ਭੁੱਖਿਆਂ ਕਵਿਤਾ, ਰੱਜਿਆਂ ਭਗਤੀ, ਜੋ ਦਿਲ ਕਰਦਾ ਈ ਕਰ ਮਨਜ਼ੂਰ
ਭਗਤੀ ਨਾਲੋਂ ਕਵਿਤਾ ਚੰਗੀ, ਜਿਸ ਜਿੰਦਾ ਭਗਤ ਰਖਾਏ

1955

# ਇਕ ਗੱਲ ਤੇਰੇ ਨਾਲ

ਤੇਰੇ ਹਿਜ਼ਰ ਦੀ ਜਿਗਰ ਵਿਚ ਫਸਲ ਬੀਜੀ, ਲੋਕਾਂ ਅੱਗੇ 'ਕਿਸਾਨ, ਤਾਂ ਨਾਮ ਆਇਆ

ਤੂੰ ਪੜ੍ਹਿਓਂ ! ਮੈਂ ਗੁੜ੍ਹਦਾ ਰਹਿ ਗਿਆ, ਤੂੰ ਨੱਸਿਓਂ ! ਮੈਂ ਫਸਿਆ
ਨੌਕਰ ਹੋਇ ਗਿਓਂ ਪਰਦੇਸੀਂ ! ਮੈਨੂੰ ਵਿੱਚ ਵਾਹੀ ਦੇ ਧਸਿਆ
ਛੱਡ ਟ੍ਰੈਕਟਰ ਮਾਸਟਰ ਬਣਿਓਂ ! ਮੈਂ ਚੁੱਕੀ ਨੰਬਰ ਦਾਰੀ
ਤੂੰ ਕਵਿਤਾ ਵਿਚ ਦਰਦ ਭਰੇਂ ! ਮੈਂ ਕਿਰਤ ਨੂੰ ਕਵਿਤਾ ਦਸਿਆ

ਵਾਹ ਸਿਆਣਿਆਂ ਭਾਰਿਆ ਦਾਨਿਆਂ ਓਏਂ ! ਏਦਾਂ ਲਾਕੇ ਤੋੜ ਨਿਬਾਹੀ ਦੀ ਏ
ਏਹ ਤਾਂ ਦਿਨਾਂ ਦਾ ਏ ਕੋਈ ਖੇਲ ਚੰਨਾਂ ! ਝੂਠੀ ਲਾਰ ਨਾ ਕਿਸੇ ਨੂੰ ਲਾਈ ਦੀ ਏ
ਤੇਰੇ ਜਹੇ ਸਖ਼ੀ ਨਾਲੋਂ ਸੂਮ ਚੰਗਾ, ਵੇਖੀ ਅੱਖੀਂ ਨਾ ਲੋੜ ਗਵਾਹੀ ਦੀ ਏ
ਤੇਰੇ ਵਲੋਂ ਤਾਂ ਸੋਹਣਿਆਂ ਭਲੀ ਪੁਜੀ ! ਐ ਪਰ ਸਾਡੀ ਸ਼ਹਾਦਤ ਸਫਾਈ ਦੀ ਏ

ਨਹੀ ਸਾਂ ਨੌਕਰੀ ਤੇ ਲਿਗਾ ਮਾਰਦਾ ਮੈਂ, ਮੈਂ ਤਾਂ ਚਾਂਹਵਦਾ ਸਾਂ ਰਲਕੇ ਸ਼ਾਦ ਹੋਣਾ
ਚੰਗਾ ! ਏਸ ਤਰਾਂ ਲਿਖੇ ਸਨ ਲੇਖ ਮੇਰੇ, ਦਗ਼ਾ ਯਾਰ ਵਲੋ ਤੇ 'ਬਰਬਾਦ, ਹੋਣਾ

ਵਿਚ ਦੋਸਤੀ ਦੇ ਫਰਕ ਜਾਣੀਏ ਨਾ, ਮੈਂ ਗਰੀਬ ਭਾਵੇਂ ਤੂੰ ਅਮੀਰ ਈ ਸਹੀ
ਮੂੰਹੋਂ ਯਾਰ ਕਹਿਣਾ ਦਿਲੋਂ ਦੂਰ ਰਹਿਣਾ, ਮੈਂ ਬਰਾਨ ਵਾਸੀ ਤੂੰ ਕਸ਼ਮੀਰ ਈ ਸਹੀ

ਹੋਣੀ ਸੋ ਜੋ ਕਰੇਗਾ ਇਸ਼ਕ ਮੇਰਾ, ਮੂੰਹੋਂ ਬੱਸ ਨਾ ਆਖੀਏ ਭੈੜਿਆ ਓਇ ।
ਹਿਰਸ ਤੋੜਦੋਂ ਨਾ, ਮੁੱਖ ਮੋੜਦੋਂ ਨਾ, ਛੜੀ ਮਾਰਦੋਂ ਨਾ, ਅੜਕ ਵੈੜਿਆ ਓਇ ।

1951

# ਕਵਿਤਾ ਦੇ ਗੁਣ

ਹਿੰਮੱਤ ਦਇਆ ਸਰਾਪਾ ਇਜ਼ਤ, ਅਣਖ ਬੋਲ ਕੁਰਬਾਨੀ
ਲੋਕ ਪ੍ਰੀਤ ਇਨਸਾਫ ਅਟਲਤਾ, ਰਾਜਨੀਤਿ ਇਨਸਾਨੀ
ਤਿਆਗ ਤਪੱਸਿਆ ਕੋਮਲਤਾ ਸੰਗ, ਦਿੜ ਨਿਸਚਾ ਸਚਿਆਈ
ਇਹਨਾਂ ਗੁਣਾਂ ਵਿਹੂਣੀ ਕਵਿਤਾ, ਕਲਮ ਕਹਾਂ ਕੇ ਕਾਨੀ

# ਗੁੱਝਾ ਹੌਕਾ

ਸੱਖਣਾ ਸੱਖਣਾ ਦਿਲ ਦਾ ਵੇਹੜਾ, ਦਰਦਾਂ ਦੇ ਨਾਲ ਭਰਿਆ
ਢੇਰ ਹਿਜਰ ਦਾ ਸਿਰ ਤੋਂ ਉਚੱਾ, ਆਪਣੀ ਹੱਥੀਂ ਕਰਿਆ
ਅੱਥਰੂਆਂ ਦੀ ਵਾੜ ਚੁਫੇਰੇ, ਵਿੱਚ ਆਹਾਂ ਦੀ ਖੇਤੀ
ਗੁੱਝਾ ਹੌਕਾ ਸੁੱਚਾ ਮੋਤੀ, ਐਨ ਵਿਚਾਲੇ ਧਰਿਆ

# ਨਾ ਆਏ

ਸਜੱਣ ਜੀ ਤੁਸੀ ਔਂਦੇ ਔਂਦੇ, ਅੱਧ ਵਿਚਾਲੇ ਰੈਹ ਪਏ
ਔਣ ਨਾ ਸੁਣ ਕੇ ਚਾ ਅਸਾਡੇ, ਅਰਸ਼ੋਂ ਫਰਸ਼ੀਂ ਢੈਹ ਪਏ
ਪਰ ਇਕ ਦਿਲ ਦੇ ਕੋਨੇ ਵਿਚੋਂ, ਟੁਣਕ ਸੁਣੇਂ ਕਿ ਆਵਣ ਗੇ
ਅੰਤ ਉਡੀਕੋਂ ਹੰਝੂ ਅਖੋਂ, ਨਾ ਆਏ ਕਹਿ ਵੈਹ ਪਏ

## ਤੇਰੇ ਖਾਤਰ

ਸਿਰਫ ਤੇਰੇ ਇਕ ਪਿਆਰ ਦੀ ਖ਼ਾਤਰ,
ਦੁਨੀਆਂ ਕੀ ਈਮਾਨ ਵੀ ਛੱਡਿਐ ।
ਇੱਜ਼ਤ ਰੋਟੀ ਜਹੇ ਫਰਜ਼ਾਂ ਤੋਂ,
ਹੋ ਜਾਣਾ ਕੁਰਬਾਨ ਵੀ ਛੱਡਿਐ ।
ਜੇਕਰ ਹੁਣ ਵੀ ਤੂੰ ਨਹੀ ਰਾਜ਼ੀ,
ਤਾਂ ਤੂੰ ਜਾਣ ਮੈਂ ਤੇਰੀ ਖ਼ਾਤਰ
ਹੋਰ ਤੇ ਕੀ-ਲਾ ਮੌਤ ਨੂੰ ਲਾਰਾ,
ਜਾਣਾ ਕਬਰਿਸਤਾਨ ਵੀ ਛੱਡਿਐ ।

## ਤਨ ਦੀ ਲੋਹ

ਹਿਜਰ ਤੇਰੇ ਦੀ ਅਗਨੀ ਬਾਲੀ,
ਬਾਲਣ ਮੇਰੀਆਂ ਹੱਡੀਆਂ ਦਾ ।
ਤਨ ਦੀ ਲੋਹ ਤਪਾਈ ਸੱਜਣਾਂ,
ਪਰ-ਮਨ ਕਿਦਾਂ ਸਮਝਾਵਾਂ ਵੇ ।
ਜਿੰਦ ਮੇਰੀ ਦੀ ਰੋਟੀ ਅੜਿਆ,
ਸੜ ਗਈ ਇੱਕੋ ਪਾਸੇ ਵੇ ।
ਯਾਦ ਤੇਰੀ ਦਾ ਲੈਕੇ ਪਲਟਾ,
ਮੈਂ ਇਹਨੂੰ ਪਰਤਾਵਾਂ ਵੇ ।

## ਚੰਗਾ ਸਜਣੋਂ

ਲੈ ਓਇ ਸਜਣਾਂ ! ਤੂੰ ਰੱਖ ਰੂਹ ਰਾਜ਼ੀ,
ਅਸੀਂ ਜੀਵੀਏ ਭਾਵੇਂ ਮਰੀਏ ।
ਜਦ ਜਾਪੋਂ ਤੂੰ ਵੀ ਸਾਨੂੰ ਸੰਗ ਦਿਲ ਹੋਇਆ,
ਫਰਿਆਦ ਕਿਦ੍ਹੇ ਅੱਗੇ ਕਰੀਏ ।
ਹਦੋਂ ਵਧ ਗਏ ਸਾਡੇ ਦਰਦ ਕਜ਼ੀਏ,
ਹੁਣ ਸਾਥੋਂ ਜਰੀਆਂ ਜਾਣ ਨਾ ਪੀੜਾਂ ।
ਵਡਾ ਦੁਖ ਰੱਜ ਦੀਦ ਨਾ ਹੁੰਦੀ,
ਭਲਾ ਕਿਵੇਂ ਏਸਨੂੰ ਜਰੀਏ ।

## ਤੁਸੀਂ ਬੜੇ ਈ ਸੋਹਣੇ

ਸੋਹਣੇ ਸਜਣੋਂ ! ਤੁਸੀ ਡਾਢੇ ਸੋਹਣੇ,
ਸੋਹਣੇ ਨੈਣ ਤੁਹਾਡੇ ।
ਮਸਤੀ ਦੇ ਇਹ ਭਰੇ ਪਿਆਲੇ,
ਤੇਜ਼ ਤ੍ਰਿੱਖੇ ਡਾਢੇ ।
ਚਿਟੇ ਚੰਦ ਲਿਸ਼ਕਦੇ ਸੋਹਣੇ,
ਜਿਉ ਰਵੇਲ ਦੀਆਂ ਕਲੀਆਂ ।
ਮਿਠੇ ਬੋਲ ਤੋਰ ਮਸਤਾਨੀ,
ਮੋਹ ਲੈਂਦੀ ਦਿਲ ਸਾਡੇ ।

## ਚੰਨੀਏ ! ਮੈਂ ਸੌਦਾਈ

ਤੂੰ ਸੂਰਜ, ਮੈਂ ਸੂਰਜ ਮੁਖੀਆ,
ਤੂੰ ਚੰਦਾ ਮੈਂ ਤਾਰਾ ।
ਮਰ ਜਾਵਾਂ, ਜੇ ਤੇਰੇ ਨਾਲੋਂ,
ਤੱਕਿਆ ਹੋਰ ਪਿਆਰਾ ।
ਦਿਲ ਕਮਲਾ ਕੁਝ ਸੱਜਣ ਕਮਲਾ,
ਕੁਝ ਕੁਝ ਮੈਂ ਸੌਦਾਈ ।
ਤੈਨੂੰ ਤੱਕ ਤੱਕ ਤੇਰੇ ਖਾਤਰ,
ਦੁਨੀਆਂ ਦੀਨ ਗਵਾਈ ।

## ਜੀ ਆਇਆਂ

ਖ਼ੁਦ ਬਖ਼ੁਦ ਛਲਕੇ ਪੈਮਾਨੇ,
ਸੁਣ ਸਾਕੀ ਦਾ ਔਣਾ ।
ਬਿਨਾਂ ਛੇੜਿਆਂ ਸਾਜ਼ ਟੁਣਕ ਪਏ,
ਜਦ ਚਾਹਿਆ ਉਸ ਗੌਣਾ ।
ਅਮਨ ਮੁਹੱਬਤ ਖਿੜ ਖਿੜ ਪੈਂਦੇ,
ਜੇਹੜੇ ਰਾਹੋਂ ਲੰਘੇ ।
ਜੀ ਆਇਆਂ ਓ ਸੋਹਣੇ ਸੱਜਣਾਂ,
ਕਰ ਮਨਜ਼ੂਰ ਨਿਔਣਾਂ ।

## ਗੱਲਾਂ ਈ ਗੱਲਾਂ

ਦਿਲ ਕਰੀ ਜਾਂਦਾ ਤੇਰੇ ਇਸਰਾਰ ਦੀਆਂ ਗੱਲਾਂ
ਤੇਰੀ ਜਿੱਤ ਦੀਆਂ ਗੱਲਾਂ ਤੇਰੀ ਹਾਰ ਦੀਆਂ ਗੱਲਾਂ
ਕਦੇ ਹੋਠਾਂ ਵਿਚ ਜਦੋਂ ਮਿੰਨ੍ਹਾਂ ਮਿੰਨ੍ਹਾਂ ਹੱਸ ਪੈਣਾ
ਤੇਰੇ ਦੰਦ ਦੀਆਂ ਗੱਲਾਂ ਰੁਖ਼ਸਾਰ ਦੀਆਂ ਗੱਲਾਂ
ਕਰ ਟੇਢੀ ਜਹੀ ਅੱਖ, ਹਥੋਂ ਖਿੱਚ ਲੈਣਾ ਹੱਥ
ਤੇਰੀ ਹਾਂ ਨਾਲੋਂ ਚੰਗੇ ਇਨਕਾਰ ਦੀਆਂ ਗੱਲਾਂ
ਮੈਨੂੰ ਸਿਜਦੇ ਚ ਡਿਗਦੇ ਨੂੰ ਅਗੋਂ ਬੋਚ ਲੈਣਾ
ਤੇਰੇ ਕੂਲੀਆਂ ਕਲਾਈਆਂ ਵਾਲੇ ਹਾਰ ਦੀਆਂ ਗੱਲਾਂ

## ਨੂਰੋ ਨੂਰ ਹਾਂ

ਮੈਂ ਤੈਨੂੰ ਪਿਆਰ ਕਰਦਾ ਹਾਂ ......................
ਤੇਰੇ ਇਕ ਇਕ ਇਸ਼ਾਰੇ ਤੇ ਮੈਂ ਸੌ ਸੌ ਵਾਰ ਮਰਦਾ ਹਾਂ
ਤੇਰੇ ਹਾਸੇ ਨੇ ਫੁੱਲਾਂ ਨੂੰ ਖਿੜਨ ਦੀ ਜਾਚ ਦੱਸੀ ਏ
ਮੈਂ ਤਕ ਤਕ ਮੁਸਕਰਾਂਦਾ ਹਾਂ ਤੇ ਜਾਨਿ ਨਿਸਾਰ ਕਰਦਾ ਹਾਂ
ਤੇਰੇ ਬੋਲਾਂ ਚੋਂ ਮੈਨੂੰ ਟੁਣਕ ਸੁਣਦੀ ਏ ਸਿਤਾਰਾਂ ਦੀ
ਬਣੇ ਜੇ ਜਿਸਮ ਸਾਰਾ ਗੋਸ਼ ਜਤਨ ਹਜ਼ਾਰ ਕਰਦਾ ਹਾਂ
ਤੇਰੀ ਜ਼ੁਲਫਾਂ ਦੇ ਸਾਏ ਨੇ ਝਲਕ ਸਾਵਣ ਦੇ ਬਦਲਾਂ ਦੀ
ਮੈਂ ਭਰ ਭਰ ਬੁੱਕ ਪੀਂਦਾ ਹਾਂ ਤੇ ਚੰਨਣ ਹਾਰ ਠਰਦਾ ਹਾ
ਤੇਰੀ ਨਜ਼ਰਾਂ ਦੇ ਜਲਵੇ ਨੇ ਜਹਾਂ ਪੁਰ ਨੂਰ ਕੀਤਾ ਏ
ਮੈਂ ਨੂਰੋ ਨੂਰ ਹੋਇਆ ਹਾਂ ਤੇ ਤੈਨੂੰ ਪਿਆਰ ਕਰਦਾ ਹਾਂ

## ਇਕੰਗੀ ਪ੍ਰੀਤ

ਚਾਂਦ ਕੀ ਚਾਹਿ ਚਕੋਰ ਕਰੈ ਨਿਤ
ਦੀਪ ਕੀ ਚਾਹਿ ਕਰੈ ਜਿਓਂ ਪਤੰਗੀ
ਮੋਰ ਮੋਹਿ ਘਨਘੋਰ ਕੀ ਸ਼ੋਰ ਪੈ
ਮੀਨ ਮਰੇ, ਬਿਛਰੇ ਜਲ ਸੰਗੀ
ਸਵਾਂਤ ਕੀ ਬੂੰਦ ਕੋ ਚਾਤਕ ਚਾਹਤ
ਕੇਤਕੀ ਕਾਰਨ ਭੌਰ ਭਿਰੰਗੀ
ਓਹ ਹੈ ਚਾਹਤ, ਓਹ ਅਨ-ਚਾਹਤ
ਜਲ ਜਾਇ ਪ੍ਰੀਤ ਕੀ ਰੀਤ ਇਕੰਗੀ

ਇਕ ਟੱਕ ਲਾਕੇ ਅਖੀਆਂ ਭਾਵੇਂ ਚਕੋਰੀ ਤੱਕਦੀ
ਪਰਵਾਹ ਨਹੀਂ ਏ ਚੰਦ ਨੂੰ ਪਰ ਓਸਦੇ ਮਰ ਜਾਣ ਦੀ
ਵੇਖ ਦੂਰੋਂ ਰੂਪ ਨੂੰ ਆਕੇ ਪਤੰਗਾ ਸੜ ਗਿਆ
ਕੀ ਕਦਰ ਪਾਈ ਲਾਟ ਨੇ ਏਡੀ ਸ਼ਹੀਦੀ ਪਾਣ ਦੀ
ਬਾਹਰ ਜੇ ਕੱਢੋ ਪਾਣੀਓਂ ਮਰਦੀ ਏ ਮੱਛੀ ਤੜਪ ਕੇ
ਪੀੜ ਕੀ ਦਰਿਆਂ ਨੂੰ ਏਂ ਜਿੰਦ ਏਦਾ ਜਾਣ ਦੀ
ਇਕ ਵਾਰੇ ਜਾਨ ਜਿੰਦੂ ਦੂਸਰੇ ਨੂੰ ਚਾਹ ਨਹੀਂ
ਭੱਠ ਐਸੀ ਪ੍ਰੀਤ, ਜੇਹੜੀ ਪਿਆਰ ਨਹੀਂ ਪਰਵਾਣ ਦੀ

## ਬੇਨਾਵਾਂ ਸ਼ੇਅਰ

ਦਿਲ ਦੀ ਵੇਦਨ ਬੇ ਸਿਰਨਾਵੀਂ,
ਰੱਖ ਨਾ ਸੱਕਾਂ ਨਾਂ
ਅੱਛਣ ਉਗਿਆ ਰੁੱਖ ਨਿੱਪਤਾ,
ਨਾ ਟਹਿਣੀ ਨਾ ਛਾਂ

## ਪਤਨੀ ਦੇ ਡਿੱਗਣ ਤੇ

ਲੱਗੀ ਚੋਟ ਤਿਲਕ ਕੇ ਤੈਨੂੰ ਸਮਝ ਪਈ ਤੇਰੇ ਮੁੱਲ ਦੀ
ਨੂਹਾਂ ਹੋਈਆਂ ਹੱਕੀਆਂ ਬੱਕੀਆਂ ਹਰ ਕੋਈ ਪਾਸਾ ਖੁੱਲ ਦੀ
ਤੂੰ ਡਿੱਗੀਓਂ ਅਸਮਾਨ ਡਿੱਗ ਪਿਆ, ਤੇਰੇ ਨਾਲ ਗ੍ਰਿਸਥੀ
ਸੁੰਦਰ ਸੁਘੜ ਅਨੇਕਾਂ ਜਗ ਵਿਚ, ਕੋਈ ਨਾ ਤੇਰੇ ਤੁੱਲ ਦੀ

## ਉਠੱ ਗਿਆ

ਬੱਚੇ ਉਠੇ ਵਾਰੇ ਵਾਲੇ ਵੱਡਿਆਂ ਦਾ ਹੁਣ ਵਾਰ ਉਠੱ ਗਿਆ
ਸਤਿਗੁਰ ਉਠੇ ਸੰਗਤ ਉਠੀ ਕਵੀਆਂ ਦਾ ਦ੍ਰਬਾਰ ਉਠੱ ਗਿਆ
ਚੁਗਲੀ ਖੋਰੇ ਆਗੂ ਉਠੇ ਹਰ ਇੱਕ ਹੀ ਖੁਦ ਦਾਰ ਉਠੱ ਗਿਆ
ਵੈਸਾਖੀ ਨੂੰ ਬੱਦਲ ਉਠੇ ਜੱਟਾਂ ਦਾ ਘਰਬਾਰ ਉਠੱ ਗਿਆ

## ਚੰਨ ਚਮਕਣ

ਜ਼ੁਲਮੀ ਫੌਜਾਂ ਰਾਤ ਕਲੋਟੀ,
ਚਮਕਣ ਚੰਨ ਅਜੀਤ ਜੁਝਾਰੇ
ਦਸ ਲੱਖ ਜਬਰ ਤੇ ਚਾਲੀ ਕਲਮਾਂ,
ਲਿਖਣ ਕਿਵੇਂ ਇਨਸਾਫ ਵਿਚਾਰੇ

## ਸ਼ੰਕਾ ਸਮਾਧਾਨ

ਦਿੱਲੀ ਸ੍ਰੀ ਸਤਿਗੁਰੂ ਜੀ ਦਾ ਔਣਾ ਸੁਣ ਕੇ
ਉਠੱ ਦਿਲਾ ਚੱਲ ਸਿਜਦਾ ਕਰ ਲੈ-ਰਹਿਮਤ ਦਾ ਦਰ ਖੁੱਲਿਆ

ਹਾਜ਼ਰ ਗੁਰਾਂ ਦਾ ਰਿਦੇ ਧਿਆਨ ਧਰਕੇ,
ਮਾਲਾ ਭਜਨ ਭਗੌਤੀਆਂ ਫੇਰੀਆਂ ਮੈਂ

ਹੱਥ ਜੋੜ ਜਾਂ ਕਰਨ ਅਰਦਾਸ ਲੱਗਾ,
ਫਾਥਾ ਏਸ ਗਹਿਰੀ ਘੁੰਮਣ ਘੇਰੀਆਂ ਮੈਂ

ਕੀਹਦੇ ਵਾਸਤੇ, ਬੇਨਤੀ ਕਰਾਂ ਕੀਹਨੂੰ,
ਢਾਹੀਆਂ ਕਈ ਉਸਾਰ ਕੇ ਢੇਰੀਆਂ ਮੈਂ

ਮਿੱਠ ਬੋਲੜੇ ਕਿਹਾ, ਕਿਸਾਨ ਅੜਿਆ,
ਦੂਰ ਕੀਤੀਆਂ ਔਕੜਾਂ ਤੇਰੀਆਂ ਮੈਂ

ਮੇਰੇ ਵਾਸਤੇ-ਮੇਰਾ ਈ ਕਰ ਸਿਮਰਨ,
ਮੇਰੇ ਅਗੇ ਈ ਮੇਰੀ ਅਰਦਾਸ ਕਰ ਲੈ

ਪੱਜ ਬਣਿਆਂ ਈ ਮੇਰਾ, ਕਿਸਾਨ ਕਮਲੇ,
ਕੰਮ ਆਪਣੇ ਸਾਰੇ ਈ ਰਾਸ ਕਰ ਲੈ

## ਜੇਕਰ ਆਇਆ ਨਾ ਚੀਨੀ ਅਸਵਾਰ ਹੁੰਦਾ ।

ਕੀਤਾ ਓਹਦੇ ਸਤਕਾਰ ਨੂੰ ਅਸਾਂ ਨੀਵਾਂ ।
ਕਿਸੇ ਥਾਂ ਨਹੀ ਸਾਡਾ ਸਤਕਾਰ ਹੁੰਦਾ ।
ਕੀਤਾ ਓਹਦੇ ਇਕਰਾਰ ਨੂੰ ਅਸਾਂ ਝੂਠਾ ।
ਪੂਰਾ ਕਦੀ ਨਹੀਂ ਸਾਡਾ ਇਕਰਾਰ ਹੁੰਦਾ ।

ਕੀਤਾ ਓਹਦੇ ਪਿਆਰ ਨੂੰ ਅਸਾਂ ਊਣਾ ।
ਹਰ ਇੱਕ ਨਾਲ ਸਾਡਾ ਤਕਰਾਰ ਹੁੰਦਾ ।
ਅਸਾਂ ਓਹਦੇ ਕਿਰਦਾਰ ਨੂੰ ਢਾਹ ਲਾਈ ।
ਮਾੜਾ ਮੁਢ ਤੋਂ ਸਾਡਾ ਕਿਰਦਾਰ ਹੁੰਦਾ ।

ਸਾਡੇ ਦਿਲ ਨਾ ਦੂਈ ਦਵੈਤ ਹੁੰਦੀ ।
ਜੇਕਰ ਉਹ ਸਾਡਾ ਦਿਲਦਾਰ ਹੁੰਦਾ ।
ਪਤਾ ਨਹੀਂ ਸਾਡਾ ਹਾਲ ਕੀਹ ਹੁੰਦਾ ।
ਜੇਕਰ ਆਇਆ ਨਾ ਚੀਨੀ ਅਸਵਾਰ ਹੁੰਦਾ ।

ਓਹਦੇ ਔਣ ਦੀ ਅਸਾਂ ਉਡੀਕ ਲਾਹੀ,
ਜੇਕਰ ਆਵੇ ਤਾਂ ਵੀ ਸਾਨੂੰ ਲੋੜ ਕੀ ਏ
ਓਹਦੇ ਬਿਨਾਂ ਚਲਦੇ ਸਾਰੇ ਕੰਮ ਸਾਡੇ,
ਗੱਡੀ ਪਈ ਲੀਹੇ ਅਗੇ ਮੋੜ ਕੀ ਏ

ਓਹਦੇ ਕੀਤਿਆਂ ਕੰਮਾਂ ਦਾ ਨਾਂ ਲੈਕੇ,
ਉਚੇ ਹੋ ਬਹੀਏ ਸਾਡਾ ਜੋੜ ਕੀ ਏ
ਨਵੀ ਬੀਜੀਏ ਪੀਸ ਪਕਾਏ ਨਾ,
ਢੇਰ ਬੇਹੀ ਦੇ ਪਏ ਨੇ ਥੋੜ ਕੀ ਏ

ਓਹਦੇ ਨਾਂ ਤੇ ਸਾਡੀ ਪਛਾਣ ਹੁੰਦੀ,
ਓਹਦੇ ਕੰਮਾਂ ਤੇ ਸਾਡਾ ਪਰਚਾਰ ਹੁੰਦਾ
ਸਾਡਾ ਹੋਰ ਦਾ ਹੋਰ ਇਤਿਹਾਸ ਹੁੰਦਾ,
ਜੇਕਰ ਆਇਆ ਨਾ ਚੀਨੀ ਅਸਵਾਰ ਹੁੰਦਾ

# ਸਹਿਮੇ ਸਜਦੇ ਨੂੰ

ਬੇਅੰਤ ਹੈ-ਕਾਦਰ ਹੈਂ-ਸਭ ਕੁਛ ਕਰ ਸਕਦਾ ਹੈਂ ।
ਡਿੱਗਿਆਂ ਨੂੰ ਉਠਾ ਸਕਦੈਂ-ਊਣੇ ਭਰ ਸਕਦਾ ਹੈਂ ।
ਏਹ ਕੁਦਰਤ ਆਪਣੀ ਨੂੰ-ਜੋ ਡੱਕਾ ਲਾਇਆ ਹੈਂ ।
ਤੇ ਸਾਨੂੰ ਸਭਨਾਂ ਨੂੰ-ਭਰਮਾਂ ਵਿਚ ਪਾਇਆ ਹੈਂ ।

ਇਹ ਕੌਤਕ ਤੇਰੇ ਜੋ-ਸਾਨੂੰ ਸਮਝ ਨਾ ਔਂਦੇ ਨੇ ।
ਸਾਡੀ ਪਕੜੋਂ ਬਾਹਰੇ ਨੇ-ਡਾਹਢਾ ਕਲਪੌਂਦੇ ਨੇ ।
ਤੂੰ ਆਪ ਤੇ ਬੋਲਦਾ ਨਹੀਂ-ਸਾਨੂੰ ਵੀ ਬੁਲਾਂਦਾ ਨਹੀਂ ।
ਮੁਰਝਾਏ ਮੂੰਹਾਂ ਨੂੰ-ਮੁਸਕਾ-ਮੁਸਕਾਂਦਾ ਨਹੀਂ ।

ਇਹ ਰਾਗ ਕੁਵੇਲੇ ਦੇ-ਕਲਿਆਨ ਕਾਨੜਾ ਜੋ ।
ਨਾ ਆਪ ਹੀ ਗਾਇਆ ਕਰ-ਸਾਨੂੰ ਨਾ ਸੁਨਾਇਆ ਕਰ ।
ਆਸਾ ਤੇ ਗਉੜੀ ਵੀ-ਭੈਰਉ ਤੇ ਬਿਲਾਵਲ ਵੀ ।
ਮਲਹਾਰ ਬਸੰਤ ਸਣੇ-ਹਰ ਸਮੇਂ ਅਲਾਇਆ ਕਰ ।
ਅਸੀਂ ਦੂਰੋਂ ਆ ਕੇ ਜੋ-ਲਾਇਨਾ ਵਿਚ ਲਗਨੇ ਆਂ ।
ਸਾਡੇ ਸਹਿਮੇ ਸਜਦੇ ਨੂੰ-ਪਰਵਾਨ ਚੜ੍ਹਾਇਆ ਕਰ ।

## ਗੱਲ-ਮਨ ਜੁੜ ਜਾਣ ਦੀ

ਦਸਵੇਂ ਪਾਤਸ਼ਾਹ ਚੌਕੜਾ ਲਾ ਕੇ ਅਕਾਲ ਉਸਤਤ ਦਾ ਉਚਾਰਨ ਕਰਦੇ ਹਨ-ਲਿਖਾਰੀ ਲਿਖ ਰਿਹੈ; ਐਸੀ ਬਿਰਤੀ ਲੱਗੀ-ਆਪਣੇ ਮਹਿਬੂਬ-ਅਕਾਲ ਦੀ ਸਿਫਤ ਕਰ ਦਿਆਂ-ਵਜਦ ਵਿਚ ਆ ਗਏ, ਆਪ ਦੇ ਮੁਖੜੇ ਚੋਂ-ਤੂੰ ਹੀ -ਤੂੰ ਹੀ-ਤੂੰ ਹੀ-ਤੂੰ ਹੀ-ਤੋਂ ਤੁਹੀ-ਤੁਹੀ-ਦਾ ਝਰਨਾਂ-ਝਰਨ ਲੱਗ ਪਿਆ-ਵਡੇ ਅਕਾਰ ਦੇ ਸੋਲਾਂ ਪੱਤਰੇ ਸੰਪੰਨ ਹੋ ਗਏ, ਰਵਾਇਤ ਹੈ, ਬਾਦ ਸੋਲਾਂ ਵਾਰ ਤੁਹੀ-ਤੁਹੀ ਰੱਖ ਲਿਆ ।

## ਹਰ ਸਮੇਂ ਨਵੀਆਂ ਸ਼ਿਖ਼ਰਾਂ ਸਿਰਜਣ ਹਾਰ ਜੀਉ ।

ਰਾਗ ਸਿਖ਼ਰ ਬਾਗ ਸਿਖ਼ਰ ਅਮਨ ਸਿਖ਼ਰ ਉਸਾਰੀ ਸਿਖ਼ਰ ।
ਕਰਮ ਸਿਖ਼ਰ ਧਰਮ ਸਿਖ਼ਰ ਪਰ ਉਪਕਾਰੀ ਸਿਖ਼ਰ ।
ਫਖ਼ਰ ਸਿਖ਼ਰ ਸਫ਼ਰ ਸਿਖ਼ਰ ਫਿਰ ਕੇ ਦੁਨੀਆਂ ਤਾਰੀ ਸਿਖ਼ਰ ।
ਰਾਜ ਸਿਖ਼ਰ ਸਾਜ਼ ਸਿਖ਼ਰ ਬਿਅੰਤ ਕਲਾਧਾਰੀ ਸਿਖ਼ਰ ।
ਰੋਗ ਸਿਖ਼ਰ ਆਰਾਮ ਸਿਖ਼ਰ ਬੋਲ ਸਿਖ਼ਰ ਚੁੱਪ ਸਿਖ਼ਰ ।

# ਤੂੰ ਹੀ ਤੂੰ

**ਮੈ ਆਪਣੇ ਜਾਣ ਬੁਝ ਕੇ-ਚੁੱਪ ਦਿਲਦਾਰ ਨੂੰ ਆਹਨਾ ਆਂ-**

ਮੇਰਾ ਯਾਰ ਵੀ ਤੂੰ ਮੇਰਾ ਪਿਆਰ ਵੀ ਤੂੰ ਮੇਰਾ ਦੀਨ ਵੀ ਤੂੰ ਈਮਾਨ ਵੀ ਤੂੰ
ਮੇਰਾ ਜਿਸਮ ਵੀ ਤੂੰ ਮੇਰਾ ਇਸਮ ਵੀ ਤੂੰ ਮੇਰਾ ਕਲਬ ਵੀ ਤੂੰ ਜਿੰਦ ਜਾਨ ਵੀ ਤੂੰ
ਮੇਰਾ ਕਾਅਬਾ ਕਿਬਲਾ ਮਸਜਿਦ ਮੰਦਰ ਅੰਜੀਲ ਵੀ ਤੂੰ ਕੁਰਆਨ ਵੀ ਤੂੰ
ਮੈਂਡੇ ਫਰਜ਼ ਫਰੀਜ਼ੇ ਹੱਜ ਜ਼ਕਵਾਤਾਂ ਮੇਰੇ ਸੋਮ ਸਲਾਤ ਅਜ਼ਾਨ ਵੀ ਤੂੰ
ਮੈਂਡੀ ਜ਼ੁਹਦ ਇਬਾਦਤ ਤਾਇਤ ਤਕਵਾ ਮੇਰਾ ਇਲਮ ਵੀ ਤੂੰ ਅਰਫਾਨ ਵੀ ਤੂੰ
ਮੈਂਡਾ ਜ਼ਿਕਰ ਵੀ ਤੂੰ ਮੈਂਡਾ ਫਿਕਰ ਵੀ ਤੂੰ ਮੈਂਡਾ ਜ਼ੌਕ ਵੀ ਤੂੰ ਵਜਦਾਨ ਵੀ ਤੂੰ
ਮੇਰੇ ਸਾਂਵਲੇ ਤੂੰ ਮੇਰੇ ਮਿੱਠੜੇ ਤੂੰ ਮੇਰੇ ਮਨ ਮੋਹਨ ਜਾਨਾਨ ਵੀ ਤੂੰ
ਮੈਂਡਾ ਮੁਰਸ਼ਦ ਹਾਜੀ ਪੀਰ ਤਰੀਕਤ ਮੇਰਾ ਸੇਖ਼ ਹਕਾਇਕ ਖ਼ਾਨ ਵੀ ਤੂੰ

ਮੇਰੀ ਆਸ ਉਮੀਦ ਤੇ ਖਟਿਆ ਵਟਿਆ ਮੇਰਾ ਤਕੀਆ ਮਾਣ ਤੇ ਤਾਣ ਵੀ ਤੂੰ
ਮੇਰਾ ਦੁਖ ਸੁਖ ਹੱਸਣ ਖੇਲਣ ਤੂੰ ਮੇਰਾ ਦਰਦ ਵੀ ਤੂੰ ਦਿਰਮਾਨ ਵੀ ਤੂੰ
ਮੇਰੀ ਸ਼ਰਮ ਵੀ ਤੂੰ ਮੇਰਾ ਧਰਮ ਵੀ ਤੂੰ ਮੇਰਾ ਭਰਮ ਵੀ ਤੂੰ ਮੇਰਾ ਗਿਆਨ ਵੀ ਤੂੰ
ਮੇਰੀ ਖ਼ੁਸੀਆਂ ਦਾ ਅਸਬਾਬ ਵੀ ਤੂੰ ਮੇਰੇ ਵਸਲਾਂ ਦਾ ਸਾਮਾਨ ਵੀ ਤੂੰ
ਮੇਰਾ ਹੁਸਨ ਤੇ ਭਾਗ ਸੁਹਾਗ ਵੀ ਤੂੰ ਮੇਰਾ ਬਖ਼ਤ ਵੀ ਨਾਮੋ ਨਿਸ਼ਾਨ ਵੀ ਤੂੰ
ਮੇਰਾ ਵੇਖਣ ਭਾਲਣ ਜਾਚਣ ਸੋਚਣ ਸਮਝਣ ਜਾਣ ਸੰਜਾਣ ਵੀ ਤੂੰ
ਮੇਰੇ ਠੰਢੜੇ ਸਾਹ ਤੇ ਮੂੰਹ ਮੁਲਾਹਜ਼ਾ ਮੇਰੇ ਹੰਝੂਆਂ ਦੇ ਤੂਫਾਨ ਵੀ ਤੂੰ
ਮੇਰੇ ਤਿਲਕ ਤਲੂਲੇ ਤੇ ਸੀਧਾਂ ਮਾਂਗਾਂ ਮੇਰਾ ਨਾਜ਼ ਨਹੋਰੇ ਤੇ ਤਾਨ ਵੀ ਤੂੰ
ਮੈਂਡੀ ਮਹਿੰਦੀ ਕੱਜਲ ਮੁਸ਼ਾਗ ਵੀ ਤੂੰ ਮੈਂਡੀ ਸੁਰਖੀ ਬੀੜਾ ਪਾਨ ਵੀ ਤੂੰ
ਮੇਰੀ ਵਹਿਸ਼ਤ ਜੋਸ਼ ਜਲੂੰਨ ਵੀ ਤੂੰ ਮੇਰੀ ਗਿਰੀਆਂ ਆਹੋ ਫਗਾਨ ਵੀ ਤੂੰ

ਮੇਰਾ ਅੰਦਰ ਬਾਹਰ ਅਵੱਲ ਆਖ਼ਰ ਜ਼ਾਹਰ ਵੀ ਤੂੰ ਪਿਨਹਾਨ ਵੀ ਤੂੰ
ਮੇਰਾ ਬਾਦਲ ਬਰਖਾ ਕਣੀਆਂ ਗਾਜਾਂ ਬਾਰਸ਼ ਤੂੰ ਬਾਗਾਨ ਵੀ ਤੂੰ
ਮੇਰਾ ਯਾਰ ਕਿਸਾਨ ਕਬੂਲ ਕਰੇ ਸਰਕਾਰ ਵੀ ਤੂੰ ਸੁਲਤਾਨ ਵੀ ਤੂੰ

1978

ਮੇਰੀ ਜ਼ਿੰਦਗੀ ਤੂੰ ਮੇਰੀ ਬੰਦਗੀ ਤੂੰ ਮੇਰਾ ਦੀਨ ਵੀ ਧਰਮ ਈਮਾਨ ਵੀ ਤੂੰ
ਮੇਰੀ ਮਸਜਿਦ ਤੂੰ ਮੇਰਾ ਮੰਦਰ ਤੂੰ ਮੇਰੀ ਗੀਤਾ ਗ੍ਰੰਥ ਕੁਰਾਨ ਵੀ ਤੂੰ
ਮੇਰੀ ਸੁਬਹਾ ਤੂੰ ਮੇਰੀ ਸ਼ਾਮ ਵੀ ਤੂੰ ਮੇਰਾ ਸਿਖ਼ਰ ਦੁਪਹਿਰਾ ਹਾਣ ਵੀ ਤੂੰ
ਮੇਰੀ ਲੱਗਦੀ ਤੂੰ ਮੇਰੀ ਪੁੱਗਦੀ ਤੂੰ ਮੇਰੀ ਲੱਗੀਆਂ ਤੋੜ ਨਿਭਾਣ ਵੀ ਤੂੰ
ਮੇਰੀ ਇੱਜ਼ਤ ਤੂੰ ਮੇਰੀ ਲੱਜ਼ਤ ਤੂੰ ਮੇਰੀ ਵਹਿਸ਼ਤ ਦਾ ਸਾਮਾਨ ਵੀ ਤੂੰ
ਮੇਰਾ ਤਨ ਵੀ ਤੂੰ ਮੇਰਾ ਧਨ ਵੀ ਤੂੰ ਮੇਰਾ ਮਨ ਕੀਤੋਂ ਪਰਵਾਨ ਵੀ ਤੂੰ
ਮੇਰਾ ਦਿਲ ਵੀ ਤੂੰ ਦਿਲਦਾਰ ਵੀ ਤੂੰ ਮੇਰੇ ਦਰਦਾਂ ਦਾ ਦਿਰਮਾਨ ਵੀ ਤੂੰ
ਮੇਰਾ ਅੱਵਲ ਤੂੰ ਮੇਰਾ ਆਖ਼ਰ ਤੂੰ ਮੇਰੀ ਉਮਰਾਂ ਦਾ ਅਰਮਾਨ ਵੀ ਤੂੰ
ਮੇਰਾ ਜੋਸ਼ ਵੀ ਤੂੰ ਮੇਰਾ ਹੋਸ਼ ਵੀ ਤੂੰ ਮੇਰੀ ਮਸਤੀ ਦਾ ਸੁਲਤਾਨ ਵੀ ਤੂੰ
ਮੇਰੀ ਜੀਵਨ ਤੂੰ ਮੇਰਾ ਮਰਨ ਵੀ ਤੂੰ ਮੇਰੀ ਮੌਤ ਦਾ ਹਰ ਇਮਕਾਨ ਵੀ ਤੂੰ
ਮੇਰੀ ਕਲਮ ਵੀ ਤੂੰ ਮੇਰਾ ਇਲਮ ਵੀ ਤੂੰ ਡੁਬ ਹਿਜ਼ਰੀਂ ਕਲਮ ਚਲਾਨ ਵੀ ਤੂੰ
ਮੇਰੀ ਪ੍ਰੀਤ ਵੀ ਤੂੰ ਮੇਰਾ ਪ੍ਰੀਤਮ ਤੂੰ ਮੇਰਾ ਕਮਲਾ ਕੈਸ ਕਿਸਾਨ ਵੀ ਤੂੰ

1968

# ਐਲਾਨ

ਮੈਂ ਅੱਜ ਸੁੱਧ ਸੁਤੰਤਰ ਮਨ ਹੋ,
ਗੁਰ ਆਪਣੇ ਨੂੰ ਹਾਜ਼ਰ ਜਾਨ ।
ਦਿਲ ਨੂੰ ਦਿੱਤੀ ਕਸਮ ਕਲਮ ਦੀ,
ਤਾਂ ਹੀ ਏਹ ਕੀਤਾ ਐਲਾਨ ।
ਜੋ ਮੇਰੀ ਗੱਲ ਸਮਝ ਲਏਗਾ,
ਓਹ ਜੂਨਾਂ ਤੋਂ ਬਚ ਜਾਏਗਾ ।
ਜੇਹੜਾ ਨਹੀਂ ਵਿਚਾਰ ਕਰੇਗਾ,
ਚੌਰਾਸੀ ਵਿਚ ਫਸ ਜਾਏਗਾ ।
ਪਹਿਲੀ ਵਾਰ ਜਗਤ ਵਿਚ ਆਇਆਂ,
ਪਰ ਫਿਰ ਦੂਜੀ ਵਾਰ ਨਾ ਔਣਾ ।

ਦੁਨੀਆਂ ਫਿਰਦੀ ਫਿਰੇ ਪਈ, ਮੈਂ,
ਇਸ ਚੱਕਰ ਦੇ ਵਿੱਚ ਨਾ ਭੌਣਾ ।
ਮੇਰੇ ਤੇ ਗੁਰ ਕਿਰਪਾ ਕੀਤੀ,
ਦਿੱਤਾ ਮੈਨੂੰ ਪਰਮ ਗਿਆਨ ।
ਸੁਣੋ ਪੜ੍ਹੋ ਤੇ ਰਿਦੇ ਵਿਚਾਰੋ,
ਗੁਹਜ ਗੱਲ ਨਾ ਕਹੀ ਕਿਸਾਨ ।

# ਅੱਠ ਸਤਰਾਂ

ਲੋੜਵੰਦ ਨੂੰ ਜਿਥੋਂ ਨਾ ਮਿਲੇ ਰੋਟੀ,
ਬਰਕਤ ਰਹੇ ਨਾ ਓਸ ਭੰਡਾਰ ਦੇ ਵਿੱਚ ।
ਚੁਣ ਕੇ ਛੰਡ ਕੇ ਸੀਸ ਤੇ ਨਹੀਂ ਬੱਧੀ,
ਮਟਕ ਆਇਗੀ ਕਿਵੇਂ ਦਸਤਾਰ ਦੇ ਵਿੱਚ ।

ਖੜ੍ਹ ਕੇ ਬੁੱਤ ਵਾਂਗੂੰ ਕਵਿਤਾ ਕਹਿਣ ਲੱਗੋਂ,
ਕਾਹਨੂੰ ਆਗਿਐਂ ਕਵੀ ਦਰਬਾਰ ਦੇ ਵਿੱਚ ।
ਬਣਕੇ ਮੰਤਰੀ ਵੀ ਘਪਲਾ ਨਹੀਂ ਕੀਤਾ,
ਅਗੋਂ ਆਇੰਗਾ ਕੇਹੜੀ ਸਰਕਾਰ ਦੇ ਵਿੱਚ ।

ਖਿੜਿਆ ਆਪ ਖਿੜਾਵੇ ਜੋ ਹੋਰਨਾਂ ਨੂੰ,
ਮਜ਼ਾ ਔਂਦਾ ਏ ਓਹਦੇ ਦੀਦਾਰ ਦੇ ਵਿੱਚ ।
ਹਾਜ਼ਰ ਗੁਰੂ ਦਾ ਹੁਕਮ ਤਾਂ ਮੰਨਣਾ ਨਹੀਂ,
ਨਾਮ ਸਿੱਖੀ ਦੀ ਪਹਿਲੀ ਕਤਾਰ ਦੇ ਵਿੱਚ ।

ਓਹਨੇ ਕੀ ਲੈਣਾ ਸਤਿਗੁਰ ਆਪਣੇ ਤੋਂ,
ਜਾਣੇ ਫਰਕ ਜੋ ਗੁਰੂ ਕਰਤਾਰ ਦੇ ਵਿੱਚ,
ਕਿਓਂ ਨਾ ਸੁਣੇ ਕਿਸਾਨ ਦੀ ਕੋਈ ਕਵਿਤਾ,
ਗੁਣ ਬਖ਼ਸ਼ਿਐ ਗੁਰਾਂ ਗੁਫਤਾਰ ਦੇ ਵਿੱਚ ।

20.09.2006

## ਚਾਰ ਚੌਕੇ -ਪੰਚਮ ਪਾਤਸ਼ਾਹ ਬਾਰੇ

ਪੰਚਮ ਪਾਤਸ਼ਾਹ ਬਾਣੀ ਦੀ ਬੀੜ ਬੱਧੀ,
ਤਮਕ ਸ਼ੇਖ਼ ਸਰਹਿੰਦੀ ਨੂੰ ਆਈ ਬਹੁਤੀ
ਸਾਥ ਲੈ ਕੇ ਟੋਲੀ ਮੁਲਾਣਿਆਂ ਦੀ,
ਅਕਬਰ ਕੋਲ ਜਾਕੇ ਲੂਤੀ ਲਾਈ ਬਹੁਤੀ

ਹਿੰਦੂ ਮੁਸਲਮਾਨਾਂ ਦੇ ਪੈਗੰਬਰਾਂ ਦੀ,
ਏਹਦੇ ਵਿੱਚ ਹੈ ਖਿੱਲੀ ਉਡਾਈ ਬਹੁਤੀ
ਬੂਟਾ ਉਗੱਦਾ ਪੁੱਟ ਲੈ ਸ਼ਹਿਨਸ਼ਾਹਾ,
ਕਰਨੀ ਪਏ ਨਾ ਫੇਰ ਖਪਾਈ ਬਹੁਤੀ

ਗੋਇੰਦ ਵਾਲ ਆਕੇ ਅਕਬਰ ਸਬਦ ਸੁਣਿਆ,
'ਅਵੱਲ ਅੱਲਾ ਦਾ ਅਗੋਂ ਫੁਰਮਾਨ ਆਇਆ
ਓਹਨੇ ਆਖਿਆ-ਬੋਲੀ ਅੱਲ੍ਹਾ ਦੀ ਏ,
ਏਥੇ ਕੋਈ ਨਹੀ ਗਲਤ ਬਿਆਨ ਆਇਆ

ਸੱਚੇ ਦਿਲੋਂ ਹੋ ਕੇ ਸੇਵਾ ਪੁੱਛੀਓ ਸੂ,
ਲੱਗੀ ਔੜ ਵੱਲ ਗੁਰਾਂ ਧਿਆਨ ਲਾਇਆ
ਅੱਧਾ ਮਾਲੀਆ ਬਾਦਸ਼ਾਹ ਮਾਫ ਕੀਤਾ,
ਨਾਲੇ ਆਖਦਾ ਰੱਬੀ ਗਿਆਨ ਪਾਇਆ

ਜਹਾਂਗੀਰ ਦੇ ਗੱਦੀ ਤੇ ਬਹਿੰਦਿਆਂ ਈ,
ਸ਼ੇਖ਼ ਫੇਰ ਸ਼ਿਕਾਇਤ ਬਿਆਨ ਕੀਤੀ
ਅਗੋਂ ਕਿਹਾ ਸਲੀਮ ਨੇ ਪਤੈ ਮੈਨੂੰ,
ਏਹਨਾਂ ਕੁਫ਼ਰ ਦੀ ਖੜੀ ਦੁਕਾਨ ਕੀਤੀ

ਲੈ ਜਾ ਮੁਰਤਜ਼ਾ ਗੁਰੂ ਲਾਹੌਰ ਜਲਦੀ,
ਏਹਦੀ ਜ਼ਿੰਦਗੀ ਤੇਰੀ ਕਮਾਨ ਕੀਤੀ
ਓਹਨੇ ਚੰਦੂ ਦੇ ਘਰੇ ਲਗਾ ਡੇਰਾ,
ਟੋਲੀ ਕਾਜ਼ੀਆਂ ਦੀ ਗਿਰਦੇ ਆਨ ਕੀਤੀ

ਕਿਹਾ ਕਾਜ਼ੀਆਂ ਹੁਕਮ ਹੈ ਬਾਦਸ਼ਾਹ ਦਾ,
ਗੱਲ ਸ਼ਰਾ ਦੀ ਸੁਣੋ ਇਮਾਨ ਦੇ ਨਾਲ
ਸਾਡਾ ਦੀਨ ਇਸਲਾਮ ਕਬੂਲ ਕਰਲੌਂ,
ਦਿੱਤਾ ਗੁਰਾਂ ਜਵਾਬ ਗਿਆਨ ਦੇ ਨਾਲ

ਓਹਨਾਂ ਜ਼ੁਲਮ ਦੀ ਆਖ਼ਰੀ ਹੱਦ ਤੋੜੀ,
ਏਹਨਾਂ ਸਬਰ ਦੀ ਤੋੜੀ ਧਿਆਨ ਦੇ ਨਾਲ
ਕਿੱਸਾ ਬਹੁਤ ਲੰਮਾ ਜਬਰ ਸਬਰ ਦਾ ਏ,
ਲਿਖਿਆ ਮੁਖ਼ਤਸਰ ਕਲਮ 'ਕਿਸਾਨ, ਦੇ ਨਾਲ

20.09.2006

## ਜਿੰਦੇ ! ਮੇਰੀ ਵੇਖ ਬਰਾਤ

ਘੁੱਪ ਹਨੇਰਾ ਬੱਦਲ ਵਾਈ, ਕਿਸਮਤ ਆਖੀ ਝਾਤ ।
ਪੈ ਗਏ ਪੰਧ ਦੁਰਾਡੇ ਦਿਲ ਨੂੰ, ਦੁਖੜੇ ਮਿਲੀ ਸੌਗਾਤ ।
ਜੇ ਕਰ ਤੂੰ ਨਾ ਦਏਂ ਦਲੇਰੀ, ਮੇਰੀ ਕੀ ਔਕਾਤ ।

## ਪਲਕਾਂ ਦੇ ਹੰਝੂ

ਔਂਦੇ ਔਂਦੇ ਤੋੜ ਨਾ ਆਏ, ਰਾਹੇ ਰਹਿ ਕੇ ਪਰਤ ਪਏ
ਨਜ਼ਰਾਂ ਕੋਲੋਂ ਰਹੇ ਦੁਰੇਡੇ, ਜਜ਼ਬੀਂ ਖਹਿ ਕੇ ਪਰਤ ਪਏ
ਮੇਹਰ ਤੁਹਾਡੀ ਸਾਡੇ ਅੰਦ੍ਰੋ, ਕਵਿਤਾ ਬਣ ਕੇ ਵਹਿ ਪਈ
ਅੱਥਰੂ ਸਾਡੇ ਔਂਦੇ ਔਂਦੇ, ਪਲਕੀਂ ਬਹਿ ਕੇ ਪਰਤ ਪਏ







ਸਾਧੂ ਸਿੰਘ ਕਿਸਾਨ

## ਪਰਵਾਨ ਚਾਰੇ

ਅਮਰ ਮੰਨ ਕੇ ਸਚਿੱਆਂ ਸਤਿਗੁਰਾਂ ਦਾ,
ਭੈਣੀ ਸਾਹਿਬ ਤੋਂ ਹੋਂਦੇ ਰਵਾਨ ਚਾਰੇ।
ਏਥੇ ਆ ਕੇ ਜੱਜ ਦੇ ਪੇਸ਼ ਹੋ ਗਏ,
ਆਪੋ ਆਪਣੇ ਨਾਉਂ ਲਿਖਾਣ ਚਾਰੇ।
ਕਾਤਲ ਅਸੀ ਆਂ ਤੇਰਿਆਂ ਬੁੱਚੜਾਂ ਦੇ,
ਛੱਡ ਬੇ ਗੁਨਾਂਹ ਸੁਨਾਣ ਚਾਰੇ।
ਜੱਜ ਆਖ਼ਦਾ ਆਏ ਓ ਤਰਸ ਕਰਕੇ,
ਕੇਸ ਕਰਨ ਲਈ ਮੇਰਾ ਵਰਾਨ ਚਾਰੇ।
ਸਿੰਘਾਂ ਕੱਢ ਹਥਿਆਰ ਵਖਾ ਦਿੱਤੇ,
ਭਿੱਜੇ ਕਪੜੇ ਲਹੂ ਲੁਹਾਨ ਚਾਰੇ।
ਜੱਜ ਪੁਲਿਸ ਤੇ ਬੇ ਗੁਨਾਹ ਮੁਜਰਮ,
ਸਣੇ ਲੋਕਾਂ ਹੋਏ ਹੈਰਾਨ ਚਾਰੇ।
ਅਮੀ ਸਰ ਦੇ ਵਿਚੋਂ ਇਸ਼ਨਾਨ ਕਰਕੇ,
ਛੈਣੇਂ ਢੋਲਕੀ ਆਪੇ ਵਜਾਣ ਚਾਰੇ।
ਪਾ ਕੇ ਰੇਸ਼ਮੀ ਗਲਾਂ ਵਿੱਚ ਹਾਰ ਹੱਥੀ,
ਲਾੜੀ ਮੌਤ ਨੂੰ ਹੋਏ ਪਰਵਾਨ ਚਾਰੇ।

15.9.13 ਨੂੰ ਅੰਮ੍ਰਿਤਸਰ ਸ਼ਹੀਦੀ ਮੇਲੇ


ISBN 818299327-3
9788182993273